
ੴ ਸਤਿਗੁਰੂ ਪ੍ਰਸਾਦਿ


# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਜਨੀਤਿਕ ਵਿਚਾਰ

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਵਲੋਂ
ਕਰਵਾਈ ਗਈ ਲੇਖ ਪ੍ਰਤਿਯੋਗਤਾ
2002-03
ਵਿਚ ਪਹਿਲਾ ਸਥਾਨ ਪ੍ਰਾਪਤ ਲੇਖ


ਸ. ਜਸਵੰਤ ਸਿੰਘ 'ਅਮਨ'

478-ਡੀ, ਭਾਈ ਰਣਧੀਰ ਸਿੰਘ ਨਗਰ,
ਲੁਧਿਆਣਾ



2004
ਗੁਰੂ ਨਾਨਕ ਦੇਵ ਮਿਸ਼ਨ ਲੜੀ 523
ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1-ਢਿੱਲੋਂ ਮਾਰਗ, ਪਟਿਆਲਾ

ਭੇਟਾ: 12/-

# ਗੁਰੂ ਨਾਨਕ ਦੇਵ ਮਿਸ਼ਨ ਦੇ ਅਹੁਦੇਦਾਰ



## ਚੰਦਿਆਂ ਦੀ ਦਰ

ਭਾਰਤ

ਵਾਰਸ਼ਿਕ ................................ 35-00
ਜੀਵਨ-ਪ੍ਰਯੰਤ ........................... 350-00

ਵਿਦੇਸ਼

ਜੀਵਨ ਪ੍ਰਯੰਤ ......................... 1000-00

ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਾਂ ਨੂੰ ਮਿਸ਼ਨ ਵਲੋਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਪੁਸਤਕਾਵਾਂ ( *Tracts*) ਮੁਫਤ ਭੇਜੀਆਂ ਜਾਂਦੀਆਂ ਹਨ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਗੁਰਸਿਖ ਪਾਠਕ ਮੇਰੀ ਇਸ ਬੇਨਤੀ ਨੂੰ ਜ਼ਰੂਰ ਸਵੀਕਾਰ ਜ਼ਰੂਰ ਸਵੀਕਾਰ ਕਰਨਗੇ ਅਤੇ ਮਿਸ਼ਨ ਦੀ ਮਾਲੀ ਹਾਲਤ ਨੂੰ ਦ੍ਰਿੜ ਬਣਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਜ਼ਰੂਰ ਦੇਣਗੇ। ਗੁਰੂ ਨਾਨਕ ਦੇਵ ਮਿਸ਼ਨ ਨੂੰ ਹਰ ਤਰ੍ਹਾਂ ਦੀ ਰਕਮ ਮਨੀਆਰਡਰ, ਚੈੱਕ ਜਾਂ ਬੈਂਕ ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ। ਬੈਂਕ ਡਰਾਫਟ ਜਾਂ ਚੈੱਕ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਤੇ ਕਿਸੇ ਵੀ ਬੈਂਕ ਦਾ ਭੇਜਿਆ ਜਾ ਸਕਦਾ ਹੈ।


ਡਾ. ਐਸ. ਐਸ. ਨੰਦਾ
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 215704
214738

# ਗੁਰੂ ਨਾਨਕ ਦੇਵ ਜੀ ਦੇ ਰਾਜਨੀਤਕ ਵਿਚਾਰ

ਜਸਵੰਤ ਸਿੰਘ ਅਮਨ

ਪ੍ਰਸਤਾਵਨਾ (Introduction) :

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥*
*ਸਿਰੁ ਦੀਜੈ ਕਾਣਿ ਨ ਕੀਜੈ ॥*

(ਪੰਨਾ-੧੪੧੨)

ਬਹੁਤੇ ਗੈਰ ਸਿੱਖ ਅਤੇ ਕਾਫ਼ੀ ਸਿੱਖਾਂ ਨੂੰ ਵੀ ਇਹ ਜਾਣ ਕੇ ਹੈਰਾਨੀ ਹੁੰਦੀ ਹੈ ਕਿ ਉਪਰੋਕਤ ਮਹਾਵਾਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾ ਹੋ ਕੇ ਸਿੱਖ ਪੰਥ ਦੇ ਬਾਨੀ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ। ਸੱਚਮੁਚ ਕਿਸੇ ਅਸੂਲ ਲਈ, ਧਰਮ ਲਈ, ਬਿਨਾਂ ਕਿਸੇ ਡਰ ਅਤੇ ਭੈ ਦੇ ਆਪਣੀ ਕੁਰਬਾਨੀ ਦੇ ਦੇਣੀ, ਆਪਣੇ ਸਰਬੰਸ ਨੂੰ ਕੁਰਬਾਨ ਕਰ ਦੇਣ ਤੋਂ ਵੱਧ ਰਾਜਨੀਤਕ ਕ੍ਰਾਂਤੀ ਕੀ ਹੋ ਸਕਦੀ ਹੈ? ਜੀ ਹਾਂ ਇਸ ਕ੍ਰਾਂਤੀ ਦੀ ਨੀਂਹ ਰੱਖੀ ਗੁਰੂ ਨਾਨਕ ਦੇਵ ਜੀ ਨੇ ਅਤੇ ਇਸ ਨੂੰ ਸਪਸ਼ਟ ਰੂਪ ਰੇਖਾ ਦਿੱਤੀ ਗੁਰੂ ਗੋਬਿੰਦ ਸਿੰਘ ਜੀ ਨੇ, ਜਿਸ ਕਾਰਣ ਮਹਾਨ ਇਤਿਹਾਸਕਾਰ ਗੋਕਲ ਚੰਦ ਨਾਰੰਗ ਨੂੰ ਕਹਿਣਾ ਪਿਆ, "ਜੋ ਕ੍ਰਿਪਾਨ ਗੁਰੂ ਗੋਬਿੰਦ ਨੇ ਤਿਆਰ ਕੀਤੀ, ਉਸ ਲਈ ਲੋਹਾ ਗੁਰੂ ਨਾਨਕ ਦੇਵ ਜੀ ਨੇ ਤਿਆਰ ਕਰ ਦਿੱਤਾ ਸੀ।"

ਇਹ ਲਗਪਗ ਇਕ ਸਰਵ ਪ੍ਰਵਾਨਿਤ ਸੱਚ ਹੈ ਕਿ ਇਸ ਬ੍ਰਹਿਮੰਡ ਵਿਚ ਮਨੁੱਖ ਕੁਦਰਤ ਦੀ ਸਭ ਤੋਂ ਉੱਤਮ ਕ੍ਰਿਤ ਹੈ। ਗੁਰਬਾਣੀ ਇਸ ਗੱਲ ਦੀ ਗਵਾਹੀ ਦਿੰਦੀ ਹੈ। ਆਸਾ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ :

*ਅਵਰ ਜੋਨਿ ਤੇਰੀ ਪਨਿਹਾਰੀ ॥*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥*

(ਪੰਨਾ-੩੭੪)

ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

*ਗੁਰ ਸੇਵਾ ਤੇ ਭਗਤਿ ਕਮਾਈ ॥*
*ਤਬ ਇਹ ਮਾਨਸ ਦੇਹੀ ਪਾਈ ॥*
*ਇਸ ਦੇਹੀ ਕਉ ਸਿਮਰਹਿ ਦੇਵ ॥*
*ਸੋ ਦੇਹੀ ਭਜੁ ਹਰਿ ਕੀ ਸੇਵ ॥*

(ਪੰਨਾ-੧੧੫੨)

ਅਤੇ

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨਾ ਬਾਰੈ ਬਾਰ ॥*

(ਪੰਨਾ-੧੩੬੬)

ਚਾਰਲਸ ਡਾਰਵਿਨ ਦੇ ਵਿਕਾਸ ਦੇ ਸਿਧਾਂਤ (Theory of Evolution) ਅਨੁਸਾਰ ਮਨੁੱਖ ਨੂੰ ਇਹ ਦਰਜਾ ਵਿਕਾਸ ਦੇ ਲੰਬੇ ਸੰਘਰਸ਼ ਦੇ ਬਾਅਦ ਮਿਲਿਆ ਹੈ। ਡਾਰਵਿਨ ਦੇ "ਸਰਵਾਈਵਲ ਆਫ ਦੀ ਫਿੱਟੈਸਟ" ਦੇ ਸਿਧਾਂਤ ਅਧੀਨ ਧਰਤੀ ਦੇ ਬਣਨ ਤੋਂ ਕਰੋੜਾਂ ਅਰਬਾਂ ਸਾਲਾਂ ਬਾਅਦ ਮਨੁੱਖ ਨੇ ਇਹ ਦਰਜਾ ਪ੍ਰਾਪਤ ਕੀਤਾ। ਗੁਰਬਾਣੀ ਦਾ ਸ੍ਰਿਸ਼ਟੀ ਰਚਨਾ ਦਾ ਸਿਧਾਂਤ ਵੀ ਅਜੋਕੇ ਵਿਗਿਆਨਕ ਮਹਾਨ ਵਿਸਫ਼ੋਟ (Big Bang) ਸਿਧਾਂਤ ਨਾਲ ਮੇਲ ਖਾਂਦਾ ਹੈ :

*ਅਰਬਦ ਨਰਬਦ ਧੁੰਧੂਕਾਰਾ ॥*
*ਧਰਣਿ ਨ ਗਗਨਾ ਹੁਕਮੁ ਅਪਾਰਾ ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥*

(ਪੰਨਾ-੧੦੩੫)

ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ :

*ਉਤਪਤਿ ਪਰਲਉ ਸਬਦੇ ਹੋਵੈ*
*ਸਬਦੇ ਹੀ ਫਿਰ ਓਪਤਿ ਹੋਵੈ ॥*

(ਪੰਨਾ-੧੧੭੭)

ਸਰੀਰਕ ਤਾਕਤ ਦੇ ਆਧਾਰ ਤੇ ਮਨੁੱਖ ਕੁਦਰਤ ਵਿਚ ਪਾਏ ਜਾਣ ਵਾਲੇ ਬਹੁਤ ਜੀਵ ਜੰਤੂਆਂ ਤੋਂ ਕਮਜ਼ੋਰ ਹੈ। ਪਰ "ਪਰਾਈਮੇਟਸ" (Primates) ਦੇ ਵਿਕਾਸ ਦੇ ਦੌਰਾਨ ਜਦੋਂ ਤੋਂ ਮਨੁੱਖ ਨੇ ਆਪਣੇ ਅਗਲੇ "ਲਿੰਬਸ" (ਯਾਨੀ ਹੱਥ) ਵਿਹਲੇ ਕਰ ਲਏ, ਉਸ ਤੋਂ ਬਾਅਦ ਮਨੁੱਖ ਦੇ ਦਿਮਾਗ ਦਾ ਵਿਕਾਸ ਬਹੁਤ ਤੇਜ਼ੀ ਨਾਲ ਹੋਇਆ। ਇਸ ਦਿਮਾਗ ਦੇ ਕਾਰਣ ਹੀ ਮਨੁੱਖ ਇਸ ਧਰਤੀ ਉੱਤੇ ਸਭ ਤੋਂ ਤਾਕਤਵਰ ਬਣੀ ਬੈਠਾ ਹੈ ਤੇ ਕੁਦਰਤ ਨਾਲ ਵੀ ਦਸਤਪੰਜਾ ਲੈਣ ਨੂੰ ਤਿਆਰ ਹੈ।

ਅਸੀਂ ਸ਼ੁਰੂ ਤੋਂ ਪੜ੍ਹਦੇ ਆ ਰਹੇ ਹਾਂ ਕਿ ਮਨੁੱਖ ਇਕ ਸਮਾਜਿਕ ਪ੍ਰਾਣੀ ਹੈ। ਇਹ ਵਿਚਾਰ ਤਰਕ ਸੰਗਤ ਹੈ ਕਿ ਆਪਣੀ ਸਰੀਰਕ ਕਮਜ਼ੋਰੀ ਨੂੰ ਮੁੱਖ ਰੱਖਦੇ ਹੋਏ ਹੀ ਮਨੁੱਖੀ ਦਿਮਾਗ ਨੇ ਆਪਣੀ ਸੁਰੱਖਿਆ ਲਈ ਸਭ ਤੋਂ ਪਹਿਲਾਂ "ਸਮਾਜ" ਦੀ ਸਿਰਜਣਾ ਕੀਤੀ ਹੋਵੇਗੀ ਅਤੇ ਸਮਾਂ ਪਾ ਕੇ ਸਮਾਜ ਦਾ ਵਿਕਾਸ ਵੀ ਹੋਇਆ ਹੋਵੇਗਾ। ਅੱਜ ਵੀ ਸਭਿਅਤਾ ਦੇ ਵੱਖ-ਵੱਖ ਪੜਾਵਾਂ ਤੇ ਰਹਿੰਦੇ ਕਬੀਲੇ, ਆਦਿਵਾਸੀ ਇਸ ਵਿਕਾਸ ਦਾ ਸਬੂਤ ਹਨ। ਸਮਾਜ ਨੇ ਮਨੁੱਖ ਨੂੰ ਲੋੜੀਂਦੀ ਸੁਰੱਖਿਆ ਪ੍ਰਦਾਨ ਕਰਕੇ ਕੁਦਰਤੀ ਆਫਤਾਂ ਅਤੇ ਜੰਗਲੀ ਜਾਨਵਰਾਂ ਦਾ ਮੁਕਾਬਲਾ ਕਰਨ ਦੇ ਯੋਗ ਬਣਾਇਆ ਹੈ। ਪੱਥਰ ਯੁੱਗ ਤੋਂ ਧਾਤ ਯੁੱਗ ਰਾਹੀਂ ਹੁੰਦੇ ਹੋਏ ਮਨੁੱਖ ਨਾ ਕੇਵਲ ਸੰਚਾਰੀ ਇਨਕਲਾਬ ਲਿਆ ਚੁੱਕਿਆ ਹੈ, ਬਲਕਿ ਆਪਣੀ ਹੋਂਦ ਨੂੰ ਮਿਟਾ ਦੇਣ ਦੇ ਸਾਧਨ ਵੀ ਸਿਰਜ ਚੁੱਕਿਆ ਹੈ।

"ਰਾਜਨੀਤੀ" ਮਨੁੱਖ ਦੇ ਸਮਾਜੀ ਕਿਰਦਾਰ ਦਾ ਇਕ ਮਹੱਤਵਪੂਰਨ ਪੱਖ ਹੈ। ਇਸ ਪੱਖ ਦੀ ਮਹੱਤਤਾ ਦਾ ਅੰਦਾਜ਼ਾ ਇਸ ਤੱਥ ਤੋਂ ਸਹਿਜੇ ਹੀ ਲਾਇਆ ਜਾ ਸਕਦਾ ਹੈ ਕਿ ਪੱਥਰ ਯੁੱਗ ਤੋਂ ਲੈ ਕੇ ਕਿਸੇ ਨਾ ਕਿਸੇ ਰੂਪ ਵਿਚ ਰਾਜੇ ਤੇ ਰਾਜ ਦਾ ਸੰਕਲਪ ਹਰ ਮਨੁੱਖੀ ਸਭਿਅਤਾ ਦਾ ਅਟੁੱਟ ਅੰਗ ਰਿਹਾ ਹੈ। ਰਾਜਨੀਤੀ ਹੈ ਕੀ? ਡਿਕਸ਼ਨਰੀ (ਆਕਸਫੋਰਡ) ਅਨੁਸਾਰ "ਰਾਜਨੀਤੀ ਦਾ ਮਤਲਬ ਹੈ ਸਰਕਾਰ ਦਾ ਵਿਗਿਆਨ ਅਤੇ ਕਲਾ," ਡਾਕਟਰ ਗਾਰਡਨਰ ਅਨੁਸਾਰ, "ਰਾਜਨੀਤੀ ਵਿਗਿਆਨ ਰਾਜ (ਸਟੇਟ) ਤੋਂ ਅਰੰਭ ਹੋ ਕੇ ਰਾਜ ਤੇ ਹੀ ਖ਼ਤਮ ਹੋ

ਜਾਂਦਾ ਹੈ।" ਮਨੁੱਖੀ ਇਤਿਹਾਸ ਵਿਚ ਝਾਕ ਕੇ ਦੇਖਿਆ ਜਾਏ ਤਾਂ ਸਾਰਾ ਸੰਘਰਸ਼ ਆਪਣੀ ਪ੍ਰਭੁਸੱਤਾ ਸਥਾਪਤ ਕਰਨ ਲਈ ਹੀ ਹੈ। ਜਿੱਥੇ ਬਾਕੀ ਜੀਵ ਜਗਤ ਵਿਚ "ਸਰਵਾਈਵਲ" (ਉੱਤਰਜੀਵਤਾ) ਸਿਰਫ਼ ਸਰੀਰਕ ਤਾਕਤ ਦੇ ਆਧਾਰ ਤੇ ਨਿਰਧਾਰਿਤ ਹੁੰਦੀ ਹੈ, ਮਨੁੱਖਾਂ ਵਿਚ ਇਹ ਉੱਤਰਜੀਵਤਾ ਦਿਮਾਗੀ ਤਾਕਤ ਉੱਤੇ ਜ਼ਿਆਦਾ ਨਿਰਭਰ ਕਰਦੀ ਹੈ। ਸਰੀਰਕ ਪੱਖੋਂ ਕਈ ਬਹੁਤ ਹੀ ਕਮਜ਼ੋਰ ਵਿਅਕਤੀ ਆਪਣੇ ਦਿਮਾਗ ਦੀ ਵਰਤੋਂ ਰਾਹੀਂ ਹਾਸਲ ਕੀਤੀ ਆਰਥਿਕ/ਜੰਗੀ ਜਾਂ ਬੁੱਧੀਜੀਵੀ ਤਾਕਤ ਰਾਹੀਂ ਚੋਟੀ ਤੇ ਹੀ ਨਹੀਂ ਪਹੁੰਚੇ ਬਲਕਿ ਹੋਰ ਮਾਨਵਤਾ ਲਈ ਕਲੰਕ ਵੀ ਬਣੇ ਅਤੇ ਉਸ ਦੀ ਹੋਂਦ ਲਈ ਖਤਰਾ ਵੀ ਸਾਬਤ ਹੋਏ ਹਨ। ਗੁਰੂ ਨਾਨਕ ਦੇਵ ਜੀ ਦੇ ਮਨੁੱਖ ਦੇ ਸੰਕਲਪ ਵਿਚ ਮਨਮੁਖ ਅਤੇ ਗੁਰਮੁਖ ਦੀ ਦੁਵੰਡ (Dichotomy) ਪ੍ਰਧਾਨ ਹੈ। ਭਾਵੇਂ ਗੱਲ ਦਿਮਾਗੀ ਤਾਕਤ ਦੀ ਹੋਵੇ ਜਾਂ ਕਿਸੇ ਹੋਰ ਗੁਣ ਦੀ ਮਨਮੁੱਖ ਦੇ ਕੋਲ ਉਹ ਗੁਣ ਵੀ ਅਵਗੁਣ ਬਣ ਜਾਂਦਾ ਹੈ। ਕਿਸ਼ਨ ਸਿੰਘ ਅਨੁਸਾਰ, "ਗੁਰਮੁਖ ਦੀ ਦਿਮਾਗ਼ੀ ਸ਼ਕਤੀ ਨੂੰ ਅਕਲ, ਸਿਆਣਪ, ਸੁਮੱਤ ਕਰਕੇ ਸਲਾਹਿਆ ਜਾਂਦਾ ਹੈ, ਉਹ ਹੀ ਦਿਮਾਗ਼ੀ ਸ਼ਕਤੀ ਜਦੋਂ ਮਨਮੁੱਖ ਦੀ ਹੁੰਦੀ ਹੈ ਤਾਂ ਉਸ ਨੂੰ ਚੰਚਲਤਾ, ਚਤੁਰਾਈ ਤੇ ਦੁਰਮਤਿ ਕਹਿ ਕੇ ਨਿੰਦਿਆ ਜਾਂਦਾ ਹੈ।" ਅਸੀਂ ਦੇਖ ਸਕਦੇ ਹਾਂ ਕਿ ਅਕਬਰ, ਵਿਕਰਮਾਦਿੱਤ ਅਤੇ ਮਹਾਰਾਜਾ ਰਣਜੀਤ ਸਿੰਘ ਵਰਗੇ ਵਿਅਕਤੀ ਪਹਿਲੀ ਸ਼੍ਰੇਣੀ ਵਿਚ ਆਉਂਦੇ ਹਨ ਜਦਕਿ ਹਿਟਲਰ ਸਮੇਤ ਕਈ ਤਾਨਾਸ਼ਾਹ ਦੂਜੀ ਸ਼੍ਰੇਣੀ ਵਿਚ। ਸਟੀਫੰਸ ਹਾਕਿੰਗ, ਜੋ ਅੱਜ ਭੌਤਿਕ ਵਿਗਿਆਨ ਦਾ ਸਭ ਤੋਂ ਮਹਾਨ ਵਿਗਿਆਨਕ ਮੰਨਿਆ ਜਾਂਦਾ ਹੈ, ਸਰੀਰਕ ਪੱਖੋਂ ਬਿਲਕੁਲ ਅਪੰਗ ਹੈ ਅਤੇ ਆਪ ਆਪਣੀ ਕਿਰਿਆ ਸੋਧਣ ਦੇ ਯੋਗ ਵੀ ਨਹੀਂ ਹੈ।

"ਗੁਰੂ ਨਾਨਕ ਦੇਵ ਜੀ ਦੇ ਰਾਜਨੀਤਕ ਵਿਚਾਰ" ਆਪਣੇ ਆਪ ਵਿਚ ਇਕ ਵਿਸ਼ਾਲ ਵਿਸ਼ਾ ਹੈ ਜਿਸ ਉੱਤੇ ਕਈ ਪੁਸਤਕਾਂ ਲਿਖੀਆਂ ਜਾ ਸਕਦੀਆਂ ਹਨ, ਪਰ ਇਸ ਨਿਬੰਧ ਦੀਆਂ ਸੀਮਾਵਾਂ ਨੂੰ ਦੇਖਦੇ ਹੋਏ ਅਸੀਂ ਹੇਠ ਲਿਖੇ ਸਿਰਲੇਖਾਂ ਅਧੀਨ ਸੀਮਤ ਚਰਚਾ ਹੀ ਕਰਾਂਗੇ :

(ੳ) ਵਿਸ਼ੇ ਬਾਰੇ ਜਾਣਕਾਰੀ

(ਅ) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਮਾਜਕ ਅਤੇ ਰਾਜਨੀਤਕ ਦਸ਼ਾ।

(ੲ) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਜਨੀਤਕ ਵਿਚਾਰ।

**(ੳ) ਵਿਸ਼ੇ ਬਾਰੇ ਜਾਣਕਾਰੀ**

ਅਜੋਕੀ ਦੁਨੀਆਂ ਵਿਚ ਰਾਜਨੀਤੀ ਦਾ ਜੋ ਰੂਪ ਜਾਂ ਨਜ਼ਾਰਾ ਸਾਡੇ ਸਾਹਮਣੇ ਹੈ, ਖ਼ਾਸ ਕਰਕੇ ਭਾਰਤ ਵਰਗੇ ਵਿਕਾਸਸ਼ੀਲ ਦੇਸ਼ਾਂ ਵਿਚ, ਉਸ ਨੂੰ ਦੇਖ ਕੇ ਇਕ ਵਾਰੀ ਜ਼ਰੂਰ ਮਹਿਸੂਸ ਹੁੰਦਾ ਹੈ ਕਿ ਇਹੋ ਜਿਹੇ ਭ੍ਰਿਸ਼ਟ ਵਿਸ਼ੇ ਉੱਤੇ ਗੁਰੂ ਨਾਨਕ ਦੇਵ ਜੀ ਵਰਗੇ ਧਾਰਮਿਕ ਵਿਅਕਤੀ ਦੇ ਕੀ ਵਿਚਾਰ ਹੋ ਸਕਦੇ ਹਨ? ਪਰ ਹਰ ਜਾਗਰੂਕ ਵਿਅਕਤੀ ਆਪਣੇ ਸਮੇਂ ਦੇ ਸਮਾਜ ਦੀਆਂ ਕੁਰੀਤੀਆਂ ਨੂੰ ਦੇਖਦਾ ਹੈ ਤਾਂ ਉਸ ਦੀ ਆਤਮਾ ਉਸ ਨੂੰ ਇਹਨਾਂ ਕੁਰੀਤੀਆਂ ਵਿਰੁੱਧ ਆਵਾਜ਼ ਉਠਾਉਣ ਨੂੰ ਝੰਜੋੜਦੀ ਹੈ। ਫਿਰ ਗੁਰੂ ਨਾਨਕ ਦੇਵ ਤਾਂ ਸਨ ਹੀ ਮਨੁੱਖਤਾ ਦੇ ਦਰਦਮੰਦ। ਉਹ ਚੁੱਪ ਕਿਵੇਂ ਰਹਿ ਸਕਦੇ ਸਨ?

ਅਸੀਂ ਉੱਪਰ ਦੇਖਿਆ ਹੈ ਕਿ ਰਾਜਨੀਤੀ ਦਾ ਸਬੰਧ ਰਾਜ ਨਾਲ ਹੈ। ਰਾਜ ਕੀ ਹੈ? ਅਰਸਤੂ (ਐਰੀਸਟੋਟਲ) ਅਨੁਸਾਰ "ਰਾਜ ਅਜਿਹੇ ਪਰਿਵਾਰਾਂ ਅਤੇ ਪਿੰਡਾਂ ਦਾ ਸਮੂਹ ਹੈ ਜਿਸ ਦੀ ਆਪਣੀ ਪੂਰਨ (Perfect) ਅਤੇ ਆਤਮ ਨਿਰਭਰ ਜ਼ਿੰਦਗੀ ਹੁੰਦੀ ਹੈ, ਜਿਸ ਤੋਂ ਸਾਡਾ

ਮਤਲਬ ਹੈ ਖ਼ੁਸ਼ਹਾਲ ਅਤੇ ਇੱਜ਼ਤਦਾਰ ਜ਼ਿੰਦਗੀ।"

ਗਾਰਡਨਰ ਅਨੁਸਾਰ, "ਰਾਜਨੀਤੀ ਵਿਗਿਆਨ ਅਤੇ ਜਨਤਕ ਕਾਨੂੰਨ ਦੇ ਸੰਕਲਪ ਵਜੋਂ ਰਾਜ, ਘੱਟ ਜਾਂ ਵੱਧ, ਵਿਅਕਤੀਆਂ ਦਾ ਸਮੂਹ ਹੈ ਜੋ ਪੱਕੇ ਤੌਰ ਤੇ ਇਕ ਭੂਗੋਲਿਕ ਖਿੱਤੇ ਵਿਚ ਰਹਿੰਦੇ ਹਨ ਅਤੇ ਬਾਹਰੀ ਨਿਅੰਤਰਣ ਤੋਂ ਪੂਰੀ ਤਰ੍ਹਾਂ ਜਾਂ ਲਗਪਗ ਪੂਰੀ ਤਰ੍ਹਾਂ ਆਜ਼ਾਦ ਹੁੰਦੇ ਹਨ ਅਤੇ ਇਨ੍ਹਾਂ ਦੀ ਸੰਗਠਿਤ ਸਰਕਾਰ ਹੁੰਦੀ ਹੈ ਜਿਸ ਦੀ ਆਗਿਆਪਾਲਨ ਪ੍ਰਤੀ ਉਥੋਂ ਦੇ ਬਹੁਤੇ ਨਿਵਾਸੀ ਆਦਤਨ ਵਚਨਬਧ ਹੁੰਦੇ ਹਨ।"

ਰਾਜ ਦੀਆਂ ਵੱਖ-ਵੱਖ ਪ੍ਰੀਭਾਸ਼ਾਵਾਂ ਨੂੰ ਧਿਆਨ ਵਿਚ ਟੱਖਦੇ ਹੋਏ ਅਸੀਂ ਕਹਿ ਸਕਦੇ ਹਾਂ ਕਿ ਕਿਸੇ ਇਕਾਈ ਜਾਂ ਇਕੱਠ ਲਈ 'ਰਾਜ' ਕਹਾਉਣ ਲਈ ਹੇਠ ਲਿਖੀਆਂ ਸ਼ਰਤਾਂ ਦਾ ਪੂਰਾ ਹੋਣਾ ਜ਼ਰੂਰੀ ਹੈ :

1. ਜਨਤਾ ਦੀ ਹੋਂਦ 2. ਇਲਾਕਾ 3. ਸਰਕਾਰ 4. ਪ੍ਰਭੂਸੱਤਾ

ਇੱਥੇ ਇਹ ਦੁਹਰਾਉਣਾ ਕੁਥਾਂ ਨਹੀਂ ਹੋਵੇਗਾ ਕਿ ਕਿਸੇ ਵੀ ਰਾਜ ਦੀ ਮੁੱਢਲੀ ਇਕਾਈ ਮਨੁੱਖ (ਜਨਤਾ) ਹਨ। ਅਸਲ ਵਿਚ 'ਰਾਜ' ਦੀ ਹੋਂਦ ਦਾ ਮੁੱਖ ਉਦੇਸ਼ ਹੀ ਇਸ ਦੀ ਹੱਦ (ਇਲਾਕੇ) ਵਿਚ ਰਹਿਣ ਵਾਲੇ ਮਨੁੱਖਾਂ ਦੀ ਖ਼ੁਸ਼ਹਾਲੀ ਅਤੇ ਸੁਰੱਖਿਆ ਸੁਨਿਸ਼ਚਿਤ ਕਰਨਾ ਹੈ। ਇਹ ਸੁਨਿਸ਼ਚਿਤ ਕਰਨ ਲਈ ਸਰਕਾਰ ਇਕ ਮਾਧਿਅਮ ਹੈ ਅਤੇ ਇਹ ਸਰਕਾਰ ਬਾਹਰੀ ਰੋਕ ਟੋਕ ਤੋਂ ਬਿਨਾਂ ਕਿੰਨੀ ਪ੍ਰਭਾਵੀ ਹੈ, ਇਸ ਦੀ ਪ੍ਰਭੂਸੱਤਾ ਦੀ ਨਿਸ਼ਾਨੀ ਹੈ। ਇਸ ਲਈ ਮਨੁੱਖੀ ਅਧਿਕਾਰਾਂ ਪ੍ਰਤੀ ਜਾਗਰੂਕਤਾ ਅਤੇ ਸੁਚਾਰੂ ਅਰਥ ਵਿਵਸਥਾ ਕਿਸੇ ਵੀ ਰਾਜ ਲਈ ਚੰਗਾ ਤੇ ਪ੍ਰਭਾਵੀ ਕਹਾਉਣ ਲਈ ਜ਼ਰੂਰੀ ਹਨ।

ਅਸਲ ਵਿਚ ਮਨੁੱਖ ਦੇ ਅੰਦਰ ਮੌਜੂਦ ਜੰਗਲੀਪੁਣੇ ਨੂੰ ਕਾਬੂ ਕਰਨ ਲਈ ਹੀ ਸੂਝਵਾਨ ਮਨੁੱਖਾਂ ਨੇ ਸਮਾਜ ਦੀ ਸਿਰਜਣਾ ਕੀਤੀ ਹੋਵੇਗੀ ਤਾ ਕਿ ਸਰੀਰਕ ਪੱਖੋਂ ਕਮਜ਼ੋਰ ਵਿਅਕਤੀਆਂ ਨੂੰ ਆਪਣੀਆਂ ਸਰੀਰਕ ਅਤੇ ਮਾਨਸਿਕ ਲੋੜਾਂ ਪੂਰੀਆਂ ਕਰਨ ਦਾ ਮੌਕਾ ਮਿਲੇ ਅਤੇ ਉਹ ਵੀ ਆਜ਼ਾਦੀ ਨਾਲ ਆਪਣਾ ਜੀਵਨ ਜੀ ਸਕਣ। ਇਹਨਾਂ ਉਦੇਸ਼ਾਂ ਨੂੰ ਅੱਜ "ਮਨੁੱਖੀ ਅਧਿਕਾਰਾਂ" ਦਾ ਵੱਡਾ ਨਾਂ ਦਿੱਤਾ ਜਾਂਦਾ ਹੈ ਪਰ ਗੁਰੂ ਨਾਨਕ ਦੇਵ ਜੀ ਨੇ ਪੰਜ ਸੌ ਸਾਲ ਪਹਿਲਾਂ ਹੀ ਮਨੁੱਖੀ ਅਧਿਕਾਰਾਂ ਦਾ ਝੰਡਾ ਬੁਲੰਦ ਕੀਤਾ ਸੀ। ਮੂਲ-ਮੰਤਰ ਵਿਚ ਹੀ ਉਹਨਾਂ ਨੇ ਅਕਾਲ ਪੁਰਖ ਦਾ "ਨਿਰਭਉ" ਅਤੇ "ਨਿਰਵੈਰੁ" ਦਾ ਰੂਪ ਚਿਤਵਿਆ ਹੈ। ਆਪਣੀ ਪੂਰੀ ਜ਼ਿੰਦਗੀ ਉਹਨਾਂ ਨੇ ਮਨੁੱਖ ਨੂੰ ਵੀ ਉਸੇ ਰੂਪ ਵਿਚ 'ਨਿਰਭਉ' ਅਤੇ 'ਨਿਰਵੈਰੁ' ਰਹਿਣ ਦੀ ਸਿੱਖਿਆ ਦਿੱਤੀ। ਅਸਲ ਵਿਚ ਰਾਜ ਸ਼ਕਤੀ ਦੀ ਲੋੜ ਹੀ ਇਹ ਸੁਨਿਸ਼ਚਿਤ ਕਰਨ ਲਈ ਹੈ ਕਿ ਕਮਜ਼ੋਰ ਤੋਂ ਕਮਜ਼ੋਰ ਵਿਅਕਤੀ ਸਵੈਮਾਣ ਨਾਲ ਜੀ ਸਕੇ।

*ਗੁਰੂ ਨਾਨਕ ਦੇਵ ਦਾ ਮਨੁੱਖ ਦਾ ਸੰਕਲਪ :*

ਹੁਣ ਅਸੀਂ ਵਿਸਤਾਰ ਵਿਚ ਅੱਗੇ ਦੇਖਾਂਗੇ ਕਿ ਗੁਰੂ ਸਾਹਿਬਾਨ ਨੇ ਇਸ ਉਦੇਸ਼ ਨੂੰ ਕਿਸ ਤਰ੍ਹਾਂ ਆਪਣੀ ਫ਼ਿਲਾਸਫ਼ੀ ਦਾ ਧੁਰਾ ਬਣਾਇਆ। ਉਹਨਾਂ ਦਾ ਫ਼ੁਰਮਾਨ ਹੈ :

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥*
*ਕਰਤਾ ਤੂੰ ਸਭਨਾ ਕਾ ਸੋਈ॥*

*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨਾ ਹੋਈ॥*

(ਪੰਨਾ-੩੬੦)

ਸਿੱਖ ਗੁਰੂਆਂ ਬਾਰੇ ਕੋਈ ਵੀ ਚਰਚਾ ਕਰਦੇ ਹੋਏ ਇਕ ਨੁਕਤਾ ਹਮੇਸ਼ਾ ਧਿਆਨ ਵਿਚ ਰੱਖਣ ਦੀ ਲੋੜ ਹੈ ਕਿ ਭਾਵੇਂ ਅਸੀਂ ਗੱਲ ਗੁਰੂ ਨਾਨਕ ਦੇਵ ਦੀ ਕਰ ਰਹੇ ਹੋਈਏ ਜਾਂ ਕਿਸੇ ਹੋਰ ਗੁਰੂ ਸਾਹਿਬ ਬਾਰੇ, ਇਸ ਨੂੰ ਪੂਰੀ ਸਿੱਖ ਫ਼ਿਲਾਸਫ਼ੀ, ਧਰਮ ਸ਼ਾਸਤਰ (Theology) ਜਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨਾਲੋਂ ਨਿਖੇੜ ਕੇ ਨਹੀਂ ਦੇਖਿਆ ਜਾ ਸਕਦਾ। ਇਸ ਦਾ ਇਕੋ ਇਕ ਕਾਰਣ ਇਹੀ ਹੈ ਕਿ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਜੀਵਨ ਵਿਚ ਇਕਸੁਰਤਾ ਹੈ ਅਤੇ ਸਾਰਿਆਂ ਨੇ ਗੁਰੂ ਨਾਨਕ ਦੇਵ ਜੀ ਵੱਲੋਂ ਦੱਸੇ ਰਾਹ ਤੇ ਚੱਲਦੇ ਹੋਏ ਉਹਨਾਂ ਦੀ ਵਿਚਾਰਧਾਰਾ ਨੂੰ ਹੀ ਅੱਗੇ ਤੋਰਿਆ ਹੈ। ਯਥਾ

*"ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

(ਪੰਨਾ-967)

ਉਪਰੋਕਤ ਵਿਚਾਰ ਨੂੰ ਧਿਆਨ ਵਿਚ ਰੱਖਦੇ ਹੋਏ ਹੀ ਗੁਰੂ ਨਾਨਕ ਦੇਵ ਜੀ ਦੇ ਮਨੁੱਖ ਦੇ ਸੰਕਲਪ ਦੀ ਚਰਚਾ ਕਰਦੇ ਹਾਂ। ਗੁਰਬਾਣੀ ਮਨੁੱਖ ਨੂੰ ਅਕਾਲ ਪੁਰਖ ਦੀ ਸਭ ਤੋਂ ਉੱਤਮ ਕ੍ਰਿਤ ਮੰਨਦੀ ਹੈ :

*ਅਵਰ ਜੋਨਿ ਤੇਰੀ ਪਨਿਹਾਰੀ॥*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

(ਪੰਨਾ-੩੭੪)

ਇਹੀ ਗਲ ਭਗਤ ਕਬੀਰ ਜੀ ਨੇ ਵੀ ਕਹੀ ਹੈ :

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*

(ਪੰਨਾ-੧੩੬੬)

ਗੁਰੂ ਤੇਗ ਬਹਾਦਰ ਜੀ ਦਾ ਫ਼ੁਰਮਾਨ ਹੈ :

*ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*
*ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥*

(ਪੰਨਾ-੧੪੨੭)

ਇਹ ਧਿਆਨ ਦੇਣ ਯੋਗ ਗੱਲ ਹੈ ਕਿ ਗੁਰੂ ਨਾਨਕ ਦੇਵ ਜੀ ਦਾ 'ਮਨੁੱਖ' ਜ਼ਿੰਦਗੀ ਦੇ ਹਰ ਪੱਖ ਵਿਚ ਦਿਲਚਸਪੀ ਰੱਖਦਾ ਹੋਇਆ ਪੂਰਨ ਹੈ। ਉਸ ਸਮੇਂ ਦੀ ਪ੍ਰਚਲਤ ਸੋਚ ਤੋਂ ਗੁਰੂ ਨਾਨਕ ਦੇਵ ਦਾ ਮਨੁੱਖ ਕਈ ਪੱਖਾਂ ਤੋਂ ਬਿਲਕੁਲ ਵਖਰਾ ਹੈ। ਜਿੱਥੇ ਇਸ ਦੇਹ ਨੂੰ ਪ੍ਰਭੂ ਦੇ ਮਿਲਣ ਵਿਚ ਰੁਕਾਵਟ ਮੰਨਿਆ ਜਾਂਦਾ ਸੀ, ਗੁਰੂ ਸਾਹਿਬ ਨੇ ਇਸ ਦੇਹ ਨੂੰ ਪ੍ਰਭੂ ਦੇ ਮਿਲਣ ਦਾ ਸਾਧਨ ਦੱਸਿਆ ਅਤੇ ਇਸ ਦੀ ਸੰਭਾਲ ਕਰਨ ਦੀ ਹਿਦਾਇਤ ਕੀਤੀ। ਬਿਹਾਗੜੇ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

*ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥*

(ਪੰਨਾ-੫੫੪)

ਇਸ ਦੇਹੀ ਦੀ ਪਾਲਣਾ ਵਾਸਤੇ ਹੀ ਭਗਤ ਧੰਨਾ ਜੀ ਅਕਾਲ ਪੁਰਖ ਕੋਲ ਬੇਨਤੀ ਕਰਦੇ ਹਨ :

*ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥*
*ਪਨੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥*
*ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥*
*ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥*

(ਪੰਨਾ-੬੯੫)

ਗੁਰੂ ਸਾਹਿਬ ਮਨੁੱਖੀ ਸਰੀਰ ਨੂੰ ਰੱਬ ਦਾ ਘਰ ਵੀ ਮੰਨਦੇ ਹਨ :

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥*
*ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ॥*

(ਪੰਨਾ-੧੩੪੬)

*ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ॥*

(ਪੰਨਾ-੧੨੪੬)

ਸਿੱਖ ਧਰਮ ਸ਼ਾਸਤਰ, ਜਿਸ ਦਾ ਮੁੱਢ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਬੱਝਾ, ਅਨੁਸਾਰ ਮਨੁੱਖ ਦੀ ਜੀਵਨ ਯਾਤਰਾ ਦਾ ਉਦੇਸ਼ ਮਨਮੁਖ ਤੋਂ ਗੁਰਮੁਖ ਹੋਣਾ ਹੈ। ਪੂਰੀ ਗੁਰਬਾਣੀ ਇਸ ਦੁਵੰਡ ਦਾ ਵਿਸਤਾਰ ਹੈ। ਗੁਰੂ ਸਾਹਿਬ ਦਾ ਮਨੁੱਖ ਦਾ ਸੰਕਲਪ ਵੀ ਨਿਰਪੇਖ ਜਾਂ ਨਿਰੰਕੁਸ਼ ਨਹੀਂ ਹੈ, ਇਹ ਸਾਪੇਖਿਕ ਹੈ। ਗੁਰਬਾਣੀ ਦਾ ਮਸਲਾ ਮਨੁੱਖੀ ਦਸ਼ਾ ਦਾ ਹੈ, ਮਨੁੱਖੀ ਅਜ਼ਾਦੀ ਦਾ ਹੈ! ਮਨੁੱਖ ਦੇ ਅੰਦਰ ਜਦੋਂ ਨਾਮ ਵਸਦਾ ਹੈ ਤਾਂ ਉਸਦੇ ਅੰਦਰ ਵਸਦਾ ਮਾਇਆ ਦਾ ਸਰੂਪ, ਉਸ ਦੀ ਪੁਸ਼ਟੀ ਕਰਦੇ ਹਉਮੈਂ, ਕਾਮ, ਕ੍ਰੋਧ, ਲਾਲਚ ਆਦਿ ਖ਼ਤਮ ਹੋ ਜਾਂਦੇ ਹਨ। ਉਸ ਨੂੰ ਆਪਣੇ ਅੰਦਰ, ਹਰ ਇਕ ਵਿਚ ਅਤੇ ਹਰ ਥਾਂ ਤੇ ਰੱਬ ਦਿੱਸਦਾ ਹੈ। ਇਹੀ ਮਨੁੱਖ ਦਾ ਗੁਰਮੁਖ ਸਰੂਪ ਹੈ ਜੋ ਹਰਿਮੰਦਰ ਹੈ।

ਗੁਰੂ ਨਾਨਕ ਦੇਵ ਜੀ ਦੇ ਸੰਕਲਪ ਦਾ ਮਨੁੱਖ ਪੂਰੀ ਤਰ੍ਹਾਂ ਆਜ਼ਾਦ ਹੈ। ਹਿੰਦੂ ਧਰਮ ਅਨੁਸਾਰ ਜਾਤਪਾਤ ਇਕ ਰੱਬੀ ਵਰਤਾਰਾ ਹੈ ਅਤੇ ਉਸ ਦਾ ਸਖ਼ਤੀ ਨਾਲ ਪਾਲਣ ਕਰਨਾ ਧਰਮ ਦਾ ਹਿੱਸਾ ਹੈ। ਬ੍ਰਾਹਮਣ ਦੇ "ਹਾਵੀ ਹੋਣ" ਕਾਰਣ ਹਿੰਦੂ ਧਰਮ ਦਾ ਇਕ ਵੱਡਾ ਹਿੱਸਾ ਉਹਨਾਂ "ਹੱਕਾਂ" ਤੋਂ ਵੀ ਵਾਂਜਿਆ ਗਿਆ ਸੀ ਜੋ ਅੱਜ ਜਾਨਵਰਾਂ ਨੂੰ ਵੀ ਦਿੱਤੇ ਜਾ ਰਹੇ ਹਨ। ਅਧਿਆਤਮਕ ਰਾਹ ਉਹਨਾਂ ਲਈ ਪੂਰੀ ਤਰ੍ਹਾਂ ਬੰਦ ਕਰ ਦਿੱਤਾ ਗਿਆ ਸੀ। ਧਰਮ ਗ੍ਰੰਥਾਂ ਦਾ ਅਧਿਐਨ ਤਾਂ ਦੂਰ ਦੀ ਗੱਲ ਹੈ ਉਹਨਾਂ ਦੇ ਤਾਂ ਪਰਛਾਵੇਂ ਨਾਲ ਵੀ ਅਖੌਤੀ ਵੱਡੀਆਂ ਜਾਤਾਂ ਦੇ ਲੋਕ ਭਿੱਟੇ ਜਾਂਦੇ ਸਨ। ਗੁਰੂ ਨਾਨਕ ਦੇਵ ਜੀ ਨੇ ਇਸ ਜ਼ੁਲਮ ਦੇ ਵਿਰੁਧ ਆਪਣੀ ਆਵਾਜ਼ ਬੁਲੰਦ ਕੀਤੀ। ਉਹਨਾਂ ਨੇ ਐਲਾਨ ਕੀਤਾ ਕਿ ਸਾਰੀ ਲੁਕਾਈ ਇਕੋ ਅਕਾਲ ਪੁਰਖ ਦੀ ਸੰਤਾਨ ਹੈ ਅਤੇ ਜਨਮ ਕਰਕੇ ਕੋਈ ਉੱਚਾ ਜਾਂ ਨੀਵਾਂ ਨਹੀਂ ਹੈ। ਮਨੁੱਖ ਦੇ ਹੁਣ ਕੀਤੇ ਜਾ ਰਹੇ ਕਰਮਾਂ ਨਾਲ ਹੀ ਉਸ ਦੀ ਪਛਾਣ ਹੋਣੀ ਚਾਹੀਦੀ ਹੈ :

*ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥*

*ਇਕਨੈ ਭਾਂਡੇ ਸਾਜਿਐ ਇਕੁ ਚਾਨਣ ਤਿਹੁ ਲੋਇ॥*

(ਪੰਨਾ-੬੨)

*ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥*
*ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥*

(ਪੰਨਾ-੪੬੯)

*ਫਕੜ ਜਾਤੀ ਫਕੜੁ ਨਾਉ॥*
*ਸਭਨਾ ਜੀਆ ਇਕਾ ਛਾਉ॥*

(ਪੰਨਾ-੮੩)

ਉਹ ਐਲਾਨੀਆ ਤੌਰ ਤੇ ਆਪ ਅਖੌਤੀ ਨੀਵੀਆਂ ਜਾਤਾਂ ਦੇ ਨਾਲ ਖੜ੍ਹੇ ਹੋਏ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ*
*ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*

(ਪੰਨਾ-੧੫)

ਮਨੁੱਖੀ ਦਸ਼ਾ ਬਾਰੇ ਇਹ ਸੋਚ, ਗੁਰੂ ਨਾਨਕ ਦੇਵ ਜੀ ਦੀ ਰਾਜਨੀਤਕ ਵਿਚਾਰਧਾਰਾ ਦਾ ਮੁੱਢ ਹੈ, ਉਸ ਦਾ ਆਧਾਰ ਹੈ, ਉਸ ਦੀ ਨੀਂਹ ਹੈ।

ਸੋਵੀਅਤ ਯੂਨੀਅਨ ਦਾ ਟੁੱਟ ਜਾਣਾ ਇਹ ਸਿੱਧ ਕਰਦਾ ਹੈ ਕਿ ਮਨੁੱਖੀ ਅਧਿਕਾਰਾਂ ਨੂੰ ਮਾਨਤਾ ਦਿੱਤੇ ਬਿਨਾਂ, ਮਨੁੱਖ ਦੇ ਵਿਅਕਤੀਗਤ ਵਿਕਾਸ ਅਤੇ ਪ੍ਰਾਪਤੀਆਂ ਦੇ ਮਹੱਤਵ ਨੂੰ ਘਟਾ ਕੇ ਕੋਈ ਵੀ ਰਾਜਨੀਤਕ ਵਿਵਸਥਾ ਸਫ਼ਲ ਤੇ ਸਾਰਥਕ ਨਹੀਂ ਹੋ ਸਕਦੀ। ਪੱਛਮੀ ਦੇਸ਼ਾਂ ਦੀ ਪ੍ਰਫ਼ੁੱਲਤਾ ਦਾ ਇਕ ਵੱਡਾ ਕਾਰਣ ਉਥੇ ਵਿਅਕਤੀਗਤ ਆਜ਼ਾਦੀ ਅਤੇ ਮਨੁੱਖੀ ਅਧਿਕਾਰਾਂ ਦੀ ਮੌਜੂਦਗੀ ਹੈ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਜਿਹਨਾਂ ਮਨੁੱਖੀ ਅਧਿਕਾਰਾਂ ਬਾਰੇ ਚਰਚਾ ਕਰਨਾ ਅੱਜ ਦਾ ਫ਼ੈਸ਼ਨ ਹੈ, ਉਹਨਾਂ ਬਾਰੇ ਸਭ ਤੋਂ ਪਹਿਲਾਂ ਆਵਾਜ਼ ਗੁਰੂ ਨਾਨਕ ਦੇਵ ਜੀ ਨੇ ਹੀ ਉਠਾਈ।

### *(ਅ) ਗੁਰੂ ਨਾਨਕ ਦੇਵ ਜੀ ਦੇ ਜਨਮ ਤੇ ਜੀਵਨਕਾਲ ਸਮੇਂ ਸਮਾਜਕ ਤੇ ਰਾਜਨੀਤਕ ਦਸ਼ਾ :*

ਗੁਰੂ ਨਾਨਕ ਦੇਵ ਜੀ ਦਾ ਜਨਮ ਸੰਨ 1469 ਈ. ਵਿਚ ਹੋਇਆ। ਮੈਕੀਆਵਲੀ, ਇਰੈਸਮਸ, ਥਾਮਸਮੂਰ, ਕਾਪਰਨੀਕਸ, ਮਾਰਟਿਨ ਲੂਥਰ, ਮਾਈਕਲ ਐਂਗਲੋ ਅਤੇ ਲਿਉਨਾਰਡੋ-ਦਾ-ਵਿਨਸੀ ਆਦਿ ਉਸ ਸਮੇਂ ਦੇ ਹੋਰ ਮਹਾਨ ਵਿਅਕਤੀ ਹੋਏ ਹਨ। ਕਿਸੇ ਵਿਅਕਤੀ ਦੀ ਵਿਚਾਰਧਾਰਾ, ਫ਼ਿਲਾਸਫ਼ੀ ਖਲਾਅ ਵਿਚੋਂ ਪੈਦਾ ਨਹੀਂ ਹੁੰਦੀ, ਉਸ ਉਤੇ ਸਮਾਜਕ, ਰਾਜਨੀਤਕ ਅਤੇ ਧਾਰਮਿਕ ਹਾਲਤ ਅਤੇ ਸਮੇਂ ਦੇ ਵਿਦਵਾਨਾਂ ਦਾ ਪ੍ਰਭਾਵ ਲਾਜ਼ਮੀ ਹੈ। ਬਾਣੀ ਇਸ ਗੱਲ ਦੀ ਗਵਾਹੀ ਦਿੰਦੀ ਹੈ ਕਿ ਗੁਰੂ ਸਾਹਿਬ ਇਹਨਾਂ ਮਹਾਨ ਵਿਅਕਤੀਆਂ ਦੇ ਵਿਚਾਰਾਂ ਅਤੇ ਖੋਜਾਂ ਤੋਂ ਨਾ ਕੇਵਲ ਜਾਣੂ ਸਨ ਬਲਕਿ ਇਹਨਾਂ ਤੋਂ ਬਹੁਤ ਅੱਗੇ ਵੀ ਸਨ।

ਗੁਰੂ ਸਾਹਿਬ ਦੇ ਮੁਢਲੇ ਜੀਵਨ ਕਾਲ ਵਿਚ 1451-89 ਤਕ ਬਹਿਲੋਲ ਲੋਧੀ ਦਾ ਰਾਜ ਰਿਹਾ। "ਉਹ ਇਕ ਚਲਾਕ ਪਰ ਸੁਚੱਜਾ ਅਤੇ ਖੁਲ੍ਹੇ ਦਿਲ ਵਾਲਾ ਰਾਜਾ ਸੀ। ਇਹ ਕਿਹਾ ਜਾਂਦਾ ਹੈ ਕਿ ਉਹ ਸਮਾਜਕ ਰਸਮਾਂ ਅਤੇ ਸਮਾਗਮਾਂ ਦੌਰਾਨ ਕਦੀ ਵੀ ਤਖ਼ਤ ਤੇ ਨਹੀਂ ਬੈਠਦਾ

ਸੀ ਅਤੇ ਹਮੇਸ਼ਾ ਆਪਣੇ ਦਰਬਾਰੀਆਂ ਨਾਲ ਘੁਲ ਮਿਲ ਕੇ ਰਹਿੰਦਾ ਸੀ। ਜਿਸ ਕਾਰਨ ਉਹ ਸਾਰੇ ਉਹਦੇ ਪ੍ਰਤੀ ਆਪਣੀ ਵਫ਼ਾਦਾਰੀ ਵਿਚ ਕਮੀ ਨਹੀਂ ਆਉਣ ਦੇਂਦੇ ਸਨ" (NK Sinha & AC Banerjee; History of Punjab) 1489-1517 ਤਕ ਸਿਕੰਦਰ ਲੋਧੀ ਤਖ਼ਤ ਤੇ ਕਾਬਜ਼ ਰਿਹਾ। ਇਸ ਦੇ ਸਮੇਂ ਫਿਰ ਤੰਗ ਦਿਲੀ ਦਾ ਦੌਰ ਅਰੰਭ ਹੋ ਗਿਆ ਅਤੇ ਹਿੰਦੂ ਪਰਜਾ ਉਤੇ ਜ਼ੁਲਮ ਦਾ ਇਕ ਹੋਰ ਸਮਾਂ ਸ਼ੁਰੂ ਹੋ ਗਿਆ। ਰਾਜ ਦਾ ਧਰਮ ਵਿਚ ਦਖ਼ਲ ਇਕ ਵਾਰੀ ਹੋਰ ਵਧ ਗਿਆ ਅਤੇ ਹਿੰਦੂਆਂ ਉੱਤੇ ਇਸਲਾਮੀ ਕਾਨੂੰਨ ਥੋਪੇ ਗਏ। (MA Macaulife : The Sikh Religion) 1517-26 ਦੇ ਦੌਰਾਨ ਇਬਰਾਹੀਮ ਲੋਧੀ ਤਖ਼ਤ ਤੇ ਬੈਠਾ ਜੋ ਇਕ ਕਮਜ਼ੋਰ ਅਤੇ ਕੁਚੱਜਾ ਰਾਜਾ ਸੀ। ਇਸੇ ਦੇ ਰਾਜ ਦੇ ਦੌਰਾਨ ਬਾਬਰ ਨੇ ਹਮਲੇ ਕੀਤੇ ਅਤੇ ਉਸ ਨੇ 1521 ਵਿਚ ਚਨਾਬ ਦਰਿਆ ਪਾਰ ਕਰਕੇ ਬਿਨਾਂ ਕਿਸੇ ਵਿਰੋਧ ਦੇ ਸਿਆਲਕੋਟ ਤੇ ਕਬਜ਼ਾ ਕਰ ਲਿਆ। ਉੱਥੋਂ ਉਹ ਐਮਨਾਬਾਦ ਆਇਆ ਜਿੱਥੇ ਉਸ ਨੇ ਕਤਲੇਆਮ ਮਚਾਇਆ ਅਤੇ ਭਾਰਤ ਵਿਚ ਮੁਗ਼ਲ ਰਾਜ ਦੀ ਨੀਂਹ ਰੱਖਣ ਲਈ ਰਾਹ ਪਧਰਾ ਕਰ ਲਿਆ। ਇਸ ਸਾਰੀ ਸਮਾਜਕ/ਧਾਰਮਕ ਦਸ਼ਾ ਦਾ ਗੁਰੂ ਸਾਹਿਬ ਦੇ ਵਿਚਾਰਾਂ ਤੇ ਭਾਰੀ ਪ੍ਰਭਾਵ ਹੈ। ਬਾਬਰਵਾਣੀ ਇਸ ਵਿਸ਼ੇਸ਼ ਘਟਨਾ ਚੱਕਰ ਦੇ ਪ੍ਰਭਾਵ ਅਧੀਨ ਹੀ ਉਚਾਰੀ ਗਈ।

ਭਾਰਤ ਵਿਚ ਉਸ ਸਮੇਂ ਦੇ ਸਮਾਜਕ, ਧਾਰਮਕ ਅਤੇ ਰਾਜਨੀਤਕ ਹਾਲਤ ਦਾ ਬਿਆਨ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਬੜੀ ਖ਼ੂਬੀ ਨਾਲ ਕੀਤਾ ਹੈ। ਇਥੇ ਇਹ ਯਾਦ ਰੱਖਣ ਦੀ ਲੋੜ ਹੈ ਕਿ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਕਿਹਾ ਗਿਆ ਹੈ। ਇਸ ਦੀ ਪ੍ਰਮਾਣਿਕਤਾ ਵਿਚ ਸ਼ਕ ਦੀ ਕੋਈ ਗੁੰਜਾਇਸ਼ ਨਹੀਂ ਹੈ। ਭਾਈ ਸਾਹਿਬ ਲਿਖਦੇ ਹਨ :

*ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਾਸੀਤ ਉਸਾਰਾ*
*ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਸਥਾਰਾ*
*ਕਾਫਰ ਮੁਲਹਿਦ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ*
*ਪਾਪੇ ਦਾ ਵਰਤਿਆ ਵਰਤਾਰਾ।*

**(ਵਾਰ ਪਹਿਲੀ, ਪਉੜੀ-20)**

ਧਰਮ ਦਾ ਇਹ ਹਾਲ ਸੀ ਕਿ :

*"ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੈ*
*ਸਚ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ॥*

**(ਪਉੜੀ-21)**

ਇਸ ਤਰ੍ਹਾਂ ਪਾਪਾਂ ਵਿਚ ਦੱਬੀ ਧਰਤੀ ਦੀ ਪੁਕਾਰ ਅਕਾਲ ਪੁਰਖ ਨੇ ਸੁਣੀ ਅਤੇ ਭਾਈ ਗੁਰਦਾਸ ਅਨੁਸਾਰ ਗੁਰੂ ਨਾਨਕ ਦੇਵ ਜੀ ਨੂੰ ਭੇਜਿਆ :

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਇਆ।*
*ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ*
*ਕਲਿ ਤਾਰਣਿ ਗੁਰੂ ਨਾਨਕ ਆਇਆ।*

**(ਪਉੜੀ-23)**

ਭਾਈ ਸਾਹਿਬ ਅਨੁਸਾਰ, ਉਸ ਵੇਲੇ ਸਮਾਜ ਦੇ ਸਾਰੇ ਮੋਢੀ ਵਿਅਕਤੀ ਆਪਣੀ ਜ਼ਿੰਮੇਵਾਰੀ ਭੁਲਾ ਚੁੱਕੇ ਸਨ :

*ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।*
*ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।*
*ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤਿ ਮੁਖਹੁ ਆਲਾਈ।*
*ਚੇਲੇ ਸਾਜਿ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।*
*ਸੇਵਕ ਬੈਠਨਿ ਘਰਾ ਵਿਚ ਗੁਰ ਉਠਿ ਘਰੀ ਤਿਨਾੜੇ ਜਾਈ।*
*ਕਾਜੀ ਹੋਇ ਰਿਸਵਤੀ ਵਢੀ ਲੈ ਕੇ ਹਕ ਗਵਾਈ*
*ਇਸਤਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਉ ਜਾਈ*
*ਵਰਤਿਆ ਪਾਪ ਸਭਸ ਜਗ ਮਾਹੀ*

(ਪਉੜੀ-30)

ਇਹ ਸਭ ਕੁਝ ਦੇਖ ਕੇ ਗੁਰੂ ਸਾਹਿਬ ਚੁਪ-ਚਾਪ ਕਰਕੇ ਕਿਵੇਂ ਦੇਖਦੇ ਰਹਿ ਸਕਦੇ ਸਨ? ਭਾਈ ਸਾਹਿਬ ਕਹਿੰਦੇ ਹਨ :

*ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ*
*ਚੜਿਆ ਸੋਧਣ ਧਰਤਿ ਲੁਕਾਈ ।*

(ਪਉੜੀ-24)

ਇਸ ਹਾਲਤ ਦਾ ਬਿਆਨ ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਵੀ ਕੀਤਾ ਹੈ

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*

(ਪੰਨਾ-੧੪੫)

ਨੋਟ ਕਰਨ ਵਾਲੀ ਗੱਲ ਹੈ ਕਿ ਇਸ ਨਿਰਾਸ਼ਤਾ ਭਰੇ ਮਾਹੌਲ ਵਿਚੋਂ ਗੁਰੂ ਸਾਹਿਬ ਨੇ ਹੋਰਨਾਂ ਵਾਂਗੂ ਕਿਨਾਰਾ ਨਹੀਂ ਕੀਤਾ। ਨਾ ਹੀ ਉਹਨਾਂ ਨੇ ਆਪਣੇ ਬੱਚਿਆਂ ਅਤੇ ਪਰਿਵਾਰ ਦੀ ਚਿੰਤਾ ਵਿਚ ਸਮਾਜ ਵਲੋਂ ਮੂੰਹ ਮੋੜਿਆ। ਉਹਨਾਂ ਨੇ ਸੰਸਾਰ ਦੇ ਸਾਹਿਤ, ਲੋਕਾਚਾਰ, ਧਰਮਾਂ ਅਤੇ ਵਿਗਿਆਨ ਦਾ ਡੂੰਘਾ ਅਧਿਐਨ ਕੀਤਾ ਅਤੇ ਆਪਣੇ ਅੰਦਰੋਂ ਉਠਦੇ ਅਧਿਆਤਮਕ ਉਪਦੇਸ਼ ਦਾ ਦੁਨਿਆਵੀ ਲੋੜਾਂ ਨਾਲ ਸੁਮੇਲ ਕਰਕੇ ਮਨੁੱਖ ਤੇ ਸਮਾਜ ਦਾ ਇਕ ਆਦਰਸ਼ ਨਮੂਨਾ ਪੇਸ਼ ਕੀਤਾ। ਆਪਣਾ ਜੀਵਨ ਇਸ ਮਾਡਲ ਅਨੁਸਾਰ ਜੀਵਿਆ ਅਤੇ ਉਸ ਸਮੇਂ ਦੀ ਤਰਾਸਦਿਕ ਹਾਲਤ ਨੂੰ ਧਿਆਨ ਵਿਚ ਰੱਖਦੇ ਹੋਏ, ਸਮਾਜ ਨੂੰ ਅਣਖ ਨਾਲ ਜੀਣਾ ਸਿਖਾਉਣ ਲਈ ਇਕ ਲੰਬੇ ਸਮੇਂ ਦੀ ਯੋਜਨਾ ਬਣਾਈ ਅਤੇ ਆਪਣੇ ਜੀਵਨ ਕਾਲ ਵਿਚ ਹੀ ਉਸ ਦੇ ਪੂਰਾ ਕਰਨ ਲਈ ਕਾਰਵਾਈ ਅਰੰਭ ਦਿੱਤੀ। ਇਸ ਮਾਡਲ ਵਿਚ ਅਧਿਆਤਮਕਤਾ ਨੂੰ ਪ੍ਰਮੁੱਖਤਾ ਜ਼ਰੂਰ ਸੀ ਪਰ ਮਨੁੱਖੀ ਲੋੜਾਂ ਨੂੰ ਵੀ ਨਜ਼ਰ ਅੰਦਾਜ਼ ਨਹੀਂ ਸੀ ਕੀਤਾ ਗਿਆ। ਇਥੋਂ ਸੁਚੱਜੇ ਜੀਵਨ ਲਈ ਗੁਰੂ ਸਾਹਿਬ ਦੇ ਇਕ ਹੋਰ ਵਿਸ਼ਵਾਸ ਦਾ ਪਤਾ ਲੱਗਦਾ ਹੈ : ਉਹ ਹੈ ਵਿਦਿਆ ਦੀ ਮਹੱਤਤਾ। ਗੁਰੂ ਸਾਹਿਬ ਨੇ ਵਹਿਮਾਂ-ਭਰਮਾਂ ਵਿਚ ਫਸੇ ਰਹਿਣ ਦੀ ਵਿਰੋਧਤਾ ਹੀ ਨਹੀਂ

ਕੀਤੀ, ਗਿਆਨ ਪ੍ਰਾਪਤੀ ਨੂੰ ਮਨੁੱਖ ਲਈ ਜ਼ਰੂਰੀ ਦੱਸਿਆ। ਉਹਨਾਂ ਦਾ ਫ਼ੁਰਮਾਨ ਹੈ :

*ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥*
*ਉਗਵੈ ਸੂਰੁ ਨ ਜਾਪੈ ਚੰਦੁ॥*
*ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥*

(ਪੰਨਾ-੭੯੧)

ਜਦੋਂ ਤੱਕ ਮਨੁੱਖ ਨੂੰ ਗਿਆਨ ਪ੍ਰਾਪਤ ਨਹੀਂ ਹੁੰਦਾ ਉਸ ਨੂੰ ਸੱਚ ਤੇ ਝੂਠ ਦਾ ਫਰਕ ਨਹੀਂ ਪਤਾ ਲੱਗ ਸਕਦਾ ਅਤੇ ਉਹ ਰਾਹ ਭੁੱਲਿਆ ਰਹਿੰਦਾ ਹੈ :

*ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ॥*
*ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ॥*

ਅਤੇ ਗਿਆਨ ਪ੍ਰਾਪਤ ਕਰਨ ਲਈ ਮਿਹਨਤ ਦੀ ਲੋੜ ਹੈ। ਇਹ ਟਾਲ਼ੀਆਂ ਵਿਚ ਪਿਆ ਨਹੀਂ ਮਿਲਦਾ।

*ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥*
*ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥*

(ਪੰਨਾ-੪੬੫)

### *(ੲ) ਗੁਰੂ ਨਾਨਕ ਦੇਵ ਜੀ ਦੇ ਰਾਜਨੀਤਕ ਵਿਚਾਰ*

ਆਪਣੀ ਪੁਸਤਕ "ਖ਼ਾਲਸਾ ਰਾਜ" ਵਿਚ ਏ. ਸੀ. ਬੈਨਰਜੀ ਲਿਖਦਾ ਹੈ : **"ਗੁਰੂ ਨਾਨਕ ਮੁੱਖ ਰੂਪ ਵਿਚ ਇਕ ਧਾਰਮਕ ਅਧਿਆਪਕ ਸਨ। ਉਹਨਾਂ ਨੇ ਸਿੱਧੇ ਰੂਪ ਵਿਚ ਪਰਜਾ ਦੇ ਰਾਜਨੀਤਕ ਜਾਗਰਣ ਨੂੰ ਆਪਣਾ ਉਦੇਸ਼ ਨਹੀਂ ਬਣਾਇਆ ਅਤੇ ਰਾਜਨੀਤਕ ਸਮਾਧਾਨ ਦੇਣ ਦੀ ਥਾਂ ਆਪਣੇ ਆਪ ਨੂੰ ਨੈਤਿਕ ਅਤੇ ਧਾਰਮਕ ਪੱਖਾਂ ਤੱਕ ਹੀ ਸੀਮਤ ਰੱਖਿਆ। ਉਹਨਾਂ ਨੇ ਜਨਤਾ ਨੂੰ ਆਮ ਕਰਕੇ ਅਤੇ ਆਪਣੇ ਚੇਲਿਆਂ ਨੂੰ ਖਾਸ ਕਰਕੇ ਭ੍ਰਿਸ਼ਟ ਅਤੇ ਕਮਜ਼ੋਰ ਲੋਧੀ ਸਲਤਨਤ ਦੇ ਵਿਰੁੱਧ ਬਗ਼ਾਵਤ ਕਰਨ ਲਈ ਜਾਂ ਹਮਲਾਵਰਾਂ ਵਲੋਂ ਸਥਾਪਤ ਨਵੇਂ ਰਾਜ ਦਾ ਵਿਰੋਧ ਕਰਨ ਲਈ ਨਹੀਂ ਪ੍ਰੇਰਿਆ। ਉਹ ਰੱਬ ਨੂੰ ਰਾਕਸ਼ਸੀ ਤਾਕਤਾਂ ਦਾ ਸੰਘਾਰ ਕਰਨ ਵਾਲਾ ਮਹਾਂਕਾਲ ਮੰਨਦੇ ਸਨ ਅਤੇ ਉਹਨਾਂ ਨੂੰ ਪੱਕਾ ਯਕੀਨ ਸੀ ਕਿ ਉਸੇ ਦੇ ਹੁਕਮ ਵਿਚ ਜਿੱਤ ਆਖਰ ਸੱਚ ਦੀ ਹੀ ਹੋਵੇਗੀ ਅਤੇ ਇਸ ਲਈ ਉਹ ਕਿਸੇ ਮਨੁੱਖੀ ਦਖ਼ਲ ਦੀ ਲੋੜ ਜ਼ਰੂਰੀ ਨਹੀਂ ਸਮਝਦੇ ਸਨ।"**

ਬੈਨਰਜੀ ਦੀ ਇਹ ਟਿੱਪਣੀ ਸਚਾਈ ਤੋਂ ਕਿੰਨੀ ਦੂਰ ਹੈ ਇਸ ਬਾਰੇ ਵਿਸਤਾਰ ਨਾਲ ਚਰਚਾ ਅਸੀਂ ਅਗਲੇ ਹਿੱਸੇ ਵਿਚ ਕਰਾਂਗੇ ਪਰ ਇੱਥੇ ਇੰਨਾ ਕਹਿਣਾ ਜਰੂਰੀ ਹੈ ਕਿ ਜਿਸ ਵਿਅਕਤੀ ਨੇ ਬਾਬਰ ਵਰਗੇ ਜਾਬਰ ਹਮਲਾਵਰ ਨੂੰ *'ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ'* ਦਾ ਉਲ੍ਹਾਮਾ ਦਿੱਤਾ ਅਤੇ ਸੱਤਾਧਾਰੀਆਂ ਲਈ *"ਰਾਜੇ ਸ਼ੀਂਹ ਮੁਕੱਦਮ ਕੁੱਤੇ ਜਾਇ ਜਗਾਇਨਿ ਬੈਠੇ ਸੁਤੇ"* ਵਰਗੇ ਸ਼ਬਦ ਵਰਤੇ, ਉਸ ਬਾਰੇ ਇਹ ਕਹਿਣਾ ਕਿ ਉਹ ਸਿਰਫ਼ ਕਿਸੇ ਅਵਤਾਰ ਦੇ ਦਖ਼ਲ ਵਾਂਗ ਰੱਬੀ ਕਾਰਵਾਈ ਤੇ ਹੀ ਨਿਰਭਰ ਸੀ ਅਤੇ ਮਨੁੱਖੀ ਦਖ਼ਲ ਦੀ ਕੋਈ ਲੋੜ ਨਹੀਂ ਸਮਝਦੇ ਸਨ ਕਿਸੇ ਤਰ੍ਹਾਂ ਵੀ ਨਿਆਂ ਸੰਗਤ ਨਹੀਂ ਹੈ। ਬੈਨਰਜੀ ਨੇ ਸ਼ਾਇਦ ਗੁਰੂ ਸਾਹਿਬ ਦਾ ਪੂਰਾ ਜੀਵਨ ਧਿਆਨ ਨਾਲ ਨਹੀਂ ਘੋਖਿਆ ਨਹੀਂ ਤਾਂ ਛੋਟੀ ਉਮਰ ਵਿਚ

ਹੀ ਜਨੇਊ ਪਾਉਣ ਤੋਂ ਇਨਕਾਰ ਕਰਕੇ ਅਖੌਤੀ ਧਾਰਮਕ ਆਗੂਆਂ ਨੂੰ ਚੁਣੌਤੀ ਦੇਣਾ, ਪਿਤਾ ਵਲੋਂ ਵਪਾਰ ਲਈ ਦਿੱਤੀ ਰਕਮ ਨੂੰ ਭੁੱਖੇ ਸਾਧੂਆਂ ਦੇ ਭੋਜਨ ਲਈ ਖਰਚ ਕਰਕੇ ਇਸ ਨੂੰ ਸੱਚਾ ਸੌਦਾ ਕਹਿਣਾ ਅਤੇ ਫਿਰ ਉਦਾਸੀ ਭੇਖ਼ ਧਾਰਨ ਕਰਕੇ ਸੰਸਾਰ ਦਾ ਚੱਕਰ ਲਾਉਣਾ ਕਾਫ਼ੀ ਸੀ ਇਹ ਗਿਆਨ ਚਾਨਣਾ ਕਰਾਉਣ ਲਈ ਕਿ ਉਹ ਮਨੁੱਖ ਵਲੋਂ ਉੱਦਮ ਤੇ ਪਹਿਲ ਕਰਨ ਦੇ ਹਿਮਾਇਤੀ ਸਨ, ਹੱਥ ਤੇ ਹੱਥ ਰੱਖ ਕੇ ਬੈਠਣ ਦੇ ਨਹੀਂ।

ਬੈਨਰਜੀ ਦੇ ਉਲਟ, ਸਰ ਜੇ ਐਚ. ਗੌਰਡਨ ਨੇ "ਦੀ ਸਿੱਖਸ" ਵਿਚ ਲਿਖਿਆ ਹੈ **"ਗੁਰੂ ਨਾਨਕ ਦੇਵ ਇਕ ਮਹਾਨ ਪ੍ਰਕਰਣ (ਵਿਸ਼ਾ ਵਸਤੂ), ਜਿਸ ਦਾ ਉਹਨਾਂ ਨੇ ਬਹਾਦਰੀ ਨਾਲ ਐਲਾਨ ਕੀਤਾ, ਨਾਲ ਇਕ ਮਹਾਨ ਪ੍ਰਚਾਰਕ ਦੇ ਰੂਪ ਵਿਚ ਧਰਤੀ ਤੋਂ ਉਠਿਆ ਅਤੇ ਉਸ ਨੇ ਲੋਕਾਂ ਨੂੰ ਧਰਮ ਦੀ ਉਚੇਰੀ ਭਾਵਨਾ (ਸੰਕਲਪ) ਨਾਲ ਜਗਾਇਆ।"** ਗੌਰਡਨ ਦਾ ਇਹ ਕਥਨ ਭਾਈ ਗੁਰਦਾਸ ਜੀ ਦੀ "ਚੜ੍ਹਿਆ ਸੋਧਣ ਧਰਤ ਲੁਕਾਈ" ਦੀ ਭਾਵਨਾ ਨਾਲ ਮੇਲ ਖਾਂਦਾ ਹੈ। ਇਸੇ ਤਰ੍ਹਾਂ ਮਹਾਨ ਇਤਿਹਾਸਕਾਰ ਗੋਕਲ ਚੰਦ ਨਾਰੰਗ ਦੀ ਟਿੱਪਣੀ ਇਥੇ ਵਿਸ਼ੇਸ਼ ਮਹੱਤਵ ਰੱਖਦੀ ਹੈ : **"ਸਦੀਆਂ ਦੀ ਪਰਾਧੀਨਤਾ ਦੇ ਬਾਦ, ਹਿੰਦੂਆਂ ਵਿਚੋਂ ਗੁਰੂ ਨਾਨਕ ਪਹਿਲੇ ਵਿਅਕਤੀ ਸਨ ਜਿਹਨਾਂ ਨੇ ਜ਼ੁਲਮ ਅਤੇ ਅੱਤਿਆਚਾਰ ਦੇ ਵਿਰੁਧ ਆਵਾਜ਼ ਉਠਾਈ। ਜਿਸ ਕ੍ਰਿਪਾਨ ਨੇ ਖ਼ਾਲਸੇ ਦੀ ਚੜ੍ਹਤ ਦਾ ਰਾਹ ਖੋਲ੍ਹਿਆ, ਉਹ ਘੜੀ ਬੇਸ਼ਕ ਗੁਰੂ ਗੋਬਿੰਦ (ਸਿੰਘ) ਨੇ ਸੀ ਪਰ. ਉਸ ਲਈ ਫ਼ੌਲਾਦ ਗੁਰੂ ਨਾਨਕ ਨੇ ਤਿਆਰ ਕੀਤਾ ਸੀ ਜੋ ਉਹਨਾਂ ਨੇ ਹਿੰਦੂ ਕੱਚੀ ਧਾਤ ਨੂੰ ਪੰਘਰਾ ਕੇ, ਉਸ ਵਿਚੋਂ ਉਦਾਸੀਨਤਾ ਅਤੇ ਪਾਖੰਡ ਅਤੇ ਪੁਜਾਰੀਆਂ ਦੇ ਦੰਭੀਪੁਣੇ ਦੀ ਗੰਦਗੀ ਨੂੰ ਸਾੜ ਕੇ ਤਿਆਰ ਕੀਤਾ ਸੀ।"**

"ਏ ਹਿਸਟਰੀ ਆਫ ਸਿੱਖਸ" ਵਿਚ ਜੇ.ਡੀ. ਕੰਨਿਘਮ ਲਿਖਦਾ ਹੈ "ਸੁਧਾਰ ਦੇ ਸਹੀ ਅਤੇ ਸੱਚੇ ਅਸੂਲਾਂ ਨੂੰ ਦ੍ਰਿਸ਼ਟੀਗੋਚਰ ਕਰਨਾ ਗੁਰੂ ਨਾਨਕ ਦੇ ਹਿੱਸੇ ਆਇਆ ਅਤੇ ਉਹਨਾਂ ਜੋ ਨੀਂਹ ਰੱਖੀ ਉਸ ਨੇ ਉਹਨਾਂ ਦੇ ਉੱਤਰਾਧਿਕਾਰੀ ਗੋਬਿੰਦ (ਸਿੰਘ) ਨੂੰ ਆਪਣੇ ਦੇਸ਼ਵਾਸੀਆਂ ਦੇ ਦਿਮਾਗ ਵਿਚ ਨਵੀਂ ਰਾਸ਼ਟਰੀਅਤਾ ਦੀ ਚਿਣਗ ਲਾਉਣ ਵਿਚ ਮਦਦ ਕੀਤੀ ਅਤੇ ਇਸ ਫ਼ਲਸਫ਼ੇ ਨੂੰ ਵਿਵਹਾਰਿਕ ਬਣਾਇਆ ਕਿ ਨੀਵੇਂ ਤੋਂ ਨੀਵਾਂ ਵੀ ਸਭ ਤੋਂ ਉਚੇ ਦੇ ਬਰਾਬਰ ਹੈ ਨਸਲ ਵਿਚ, ਰਾਜਨੀਤਕ ਅਧਿਕਾਰਾਂ ਵਿਚ ਅਤੇ ਧਾਰਮਕ ਆਸਾਂ ਵਿਚ।"

***(1) ਗੁਰੂ ਨਾਨਕ ਦੇਵ ਜੀ ਦਾ ਅਰਥ ਪ੍ਰਬੰਧ ਦਾ ਸੰਕਲਪ :***

ਗੁਰੂ ਨਾਨਕ ਦੇਵ ਜੀ ਦੇ ਮਨੁੱਖ ਦੇ ਸੰਕਲਪ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਉਹ ਮਨੁੱਖ ਨੂੰ ਇਕ "ਸਮੁੱਚ" (Whole) ਦੇ ਰੂਪ ਵਿਚ ਦੇਖਦੇ ਹਨ, ਹਿੱਸਿਆਂ ਵਿਚ ਵੰਡ ਕੇ ਨਹੀਂ। ਸਾਰੇ ਗੁਰੂ ਸਾਹਿਬਾਨ ਦੇ ਵਿਚਾਰ ਵੀ ਇਸ ਬਾਰੇ ਇਕਸੁਰਤਾ ਵਿਚ ਹਨ। ਮਨੁੱਖੀ ਜੀਵਨ ਵਿਚ ਖ਼ੁਸ਼ਹਾਲੀ ਲਿਆਉਣ ਲਈ ਉਸ ਦੀ ਆਰਥਿਕ ਹਾਲਤ ਵਿਚ ਖ਼ੁਸ਼ਹਾਲੀ ਲਿਆਉਣਾ ਜ਼ਰੂਰੀ ਹੈ। ਜੇ ਇਹ ਕਿਹਾ ਜਾਵੇ ਕਿ ਅਰਥ ਵਿਵਸਥਾ ਤੇ ਰਾਜਨੀਤਕ ਵਿਵਸਥਾ ਇਕੋ ਸਿੱਕੇ ਦੇ ਦੋ ਪਾਸੇ ਹਨ ਤਾਂ ਇਸ ਵਿਚ ਕੋਈ ਅਤਕਥਨੀ ਨਹੀਂ ਹੈ। ਅਸਲ ਵਿਚ ਇਹ ਦੋਵੇਂ ਇਕ ਦੂਜੇ ਦੇ ਪੂਰਕ ਵੀ ਕਹੇ ਜਾ ਸਕਦੇ ਹਨ।

ਹਿੰਦੂ ਧਰਮ ਅਨੁਸਾਰ ਮਨੁੱਖੀ ਜ਼ਿੰਦਗੀ ਦੇ ਚਾਰ ਮੁੱਖ ਪੜਾ ਮੰਨੇ ਗਏ ਹਨ-ਧਰਮ, ਅਰਥ, ਕਾਮ ਅਤੇ ਮੋਕਸ਼। ਚਾਣਕਿਆ ਅਨੁਸਾਰ ਧਰਮ ਅਤੇ ਕਾਮ ਦੀਆ ਕਦਰਾਂ ਕੀਮਤਾਂ ਦਾ ਇਕ ਮਾਤਰ ਨਿਰਣਾ ਇਕ "ਅਰਥ" (ਧਨ) ਹੈ। ਇਸ ਦਾ ਮਤਲਬ ਇਹ ਹੋਇਆ ਕਿ ਪਦਾਰਥਕ ਜੀਵਨ ਹੀ ਦੁਨਿਆਵੀਂ ਅਤੇ ਅਧਿਆਤਮਕ ਅਨੰਦ ਦਾ ਅਧਾਰ ਹੈ। ਮਹਾਂਭਾਰਤ ਵਿਚ ਗ਼ਰੀਬੀ ਨੂੰ ਪਾਪ ਕਹਿ ਕੇ ਭੰਡਿਆ ਗਿਆ ਹੈ। ਮੁਢਲੀ ਹਿੰਦੂ ਫ਼ਿਲਾਸਫ਼ੀ ਨਾ ਕੇਵਲ

ਗ੍ਰਹਿਸਤ ਨਾਲ ਸੰਬੰਧਿਤ ਘਰੇਲੂ ਕੰਮ ਧੰਦਿਆਂ ਨੂੰ ਤਿਰਸਕਾਰਦੀ ਹੈ, ਇਹਨਾਂ ਨੂੰ ਤਿਆਗਣ ਦੀ ਵੀ ਸਲਾਹ ਦੇਂਦੀ ਹੈ।

ਇਸ ਦੇ ਉਲਟ ਜਿਸ ਤਰ੍ਹਾਂ ਡੰਕਨ ਗਰੀਨਲੈਸ ਨੇ ਕਿਹਾ ਹੈ *"ਸਿੱਖ ਸੋਚ ਮਨੁੱਖੀ ਜੀਵਨ ਵਿਚ, ਜੋ ਕਿ ਅਧਿਆਤਮਕ ਅਤੇ ਨੈਤਿਕ ਜੀਵਨ ਨੂੰ ਡੂੰਘੀ ਤਰ੍ਹਾਂ ਪ੍ਰਭਾਵਿਤ ਕਰਦਾ ਹੈ, ਡੂੰਘੀ ਦਿਲਚਸਪੀ ਰੱਖਦੀ ਹੈ। ਮਨੁੱਖ ਨੇ ਮੌਜੂਦਾ ਜੀਵਨ ਤੋਂ ਬਹੁਤ ਕੁਝ ਪ੍ਰਾਪਤ ਕਰਨਾ ਹੈ ਅਤੇ ਉਸ ਨੂੰ ਆਪਣੀ ਸੰਸਾਰਕ ਜ਼ਿੰਦਗੀ ਨੂੰ ਸਵਰਗ ਵਿਚ ਪਾਈ ਜਾਣ ਵਾਲੀ ਜ਼ਿੰਦਗੀ ਨਾਲ ਵਟਾਉਣ ਲਈ ਛੇਤੀ ਨਹੀਂ ਮਨਾਇਆ ਜਾ ਸਕਦਾ।"* ਗੁਰੂ ਨਾਨਕ ਦੇਵ ਜੀ ਨੇ ਹਿੰਦੂ ਧਰਮ ਵਿਚ ਮੌਜਦੂ ਜੀਵਨ ਪ੍ਰਤੀ ਨਕਾਰਾਤਮਕ ਦ੍ਰਿਸ਼ਟੀਕੋਣ ਦੀ ਨਿਖੇਧੀ ਕੀਤੀ ਅਤੇ ਇਸ ਨੂੰ ਤਿਆਗ ਦਿਤਾ। ਨਿਹਾਰ ਰੰਜਨ ਰੇ ਅਨੁਸਾਰ *"ਸਦੀਆਂ ਦੇ ਬਾਅਦ ਗੁਰੂ ਨਾਨਕ ਨੇ ਹਿੰਦੁਸਤਾਨੀਆਂ ਨੂੰ ਸੰਤੁਲਿਤ ਜੀਵਨ ਦਾ ਵਿਚਾਰ ਅਤੇ ਆਦਰਸ਼ ਦਿੱਤਾ।"*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 306 ਉੱਤੇ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ :

*ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ*
*ਤਿਸ ਦਾ ਨਫਰੁ ਕਿਥਹੁ ਰਜਿ ਖਾਏ॥*
*ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ*
*ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ॥*

(ਪੰਨਾ ੩੦੬)

ਇਸ ਫੁਰਮਾਨ ਵਿਚੋਂ ਮਨੁੱਖ ਦੀਆਂ ਆਰਥਿਕ ਲੋੜਾਂ ਦੀ ਮਹੱਤਤਾ ਦਾ ਝੌਲਾ ਪੈਂਦਾ ਹੈ। ਇਹ ਮਾਤਰ ਇਕ ਸੰਜੋਗ ਨਹੀਂ ਹੈ ਕਿ ਗੁਰੂ ਨਾਨਕ ਦੇਵ ਵਲੋਂ ਦਿਤੇ ਗਏ ਸਿੱਖੀ ਦੇ ਤਿੰਨ ਮੁਢਲੇ ਅਸੂਲਾਂ-ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ, ਵਿਚੋਂ ਦੋ ਸਿੱਧੇ ਰੂਪ ਵਿਚ "ਅਰਥਚਾਰੇ" ਨਾਲ ਸੰਬੰਧਿਤ ਹਨ। ਜਿਸ ਸਰੀਰ ਨੂੰ ਯੋਗ ਮਤ ਵਿਚ ਭੰਡਿਆ ਗਿਆ ਸੀ ਅਤੇ ਜਿਸ ਨੂੰ ਤਸੀਹੇ ਦੇ ਕੇ ਪ੍ਰਭੂ ਮਿਲਣ ਦੀ ਆਸ ਲਾਈ ਗਈ ਸੀ, ਉਸ ਸਰੀਰ ਦੀ ਮਹੱਤਤਾ ਅਤੇ ਉਸ ਦੀਆਂ ਲੋੜਾਂ ਨੂੰ ਪੂਰਾ ਕਰਨ ਬਾਰੇ ਹਿਦਾਇਤਾਂ ਗੁਰਬਾਣੀ ਵਿਚ ਕਈ ਥਾਈਂ ਆਈਆਂ ਹਨ। ਇਸ ਸਬੰਧ ਵਿਚ ਧੰਨੇ ਭਗਤ ਦੇ ਵਿਚਾਰਾਂ ਦੀ ਅਸੀਂ ਪਹਿਲਾਂ ਹੀ ਚਰਚਾ ਕਰ ਚੁੱਕੇ ਹਾਂ। ਆਓ ਦੇਖੀਏ ਭਗਤ ਕਬੀਰ ਜੀ ਇਸ ਬਾਰੇ ਕੀ ਕਹਿੰਦੇ ਹਨ :

*ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥*
*ਹਉ ਮਾਂਗਉ ਸੰਤਨ ਰੇਨਾ॥*
*ਮੈ ਨਾਹੀ ਕਿਸੀ ਕਾ ਦੇਨਾ॥ ਮਾਧੋ ਕੈਸੀ ਬਨੈ ਤੁਮ ਸੰਗੇ॥*
*ਆਪਿ ਨ ਦੇਹੁ ਤ ਲੇਵਉ ਮੰਗੇ॥*
*ਦੁਇ ਸੇਰ ਮਾਂਗਉ ਚੂਨਾ॥ ਪਾਉ ਘੀਉ ਸੰਗਿ ਲੂਨਾ॥*
*ਅਧ ਸੇਰੁ ਮਾਂਗਉ ਦਾਲੇ॥*
*ਮੋ ਕਉ ਦੋਨਉ ਵਖਤ ਜਿਵਾਲੇ॥ ਖਾਟ ਮਾਂਗਉ ਚਉਪਾਈ॥*
*ਸਿਰਹਾਨਾ ਅਵਰ ਤੁਲਾਈ॥*
*ਊਪਰ ਕਉ ਮਾਂਗਉ ਖੀਂਧਾ॥ ਤੇਰੀ ਭਗਤਿ ਕਰੈ ਜਨੁ ਥੀਂਧਾ॥*
*ਮੈਂ ਨਾਹੀ ਕੀਤਾ ਲਬੋ॥*
*ਇਕੁ ਨਾਉ ਤੇਰਾ ਮੈਂ ਫਬੋ॥ ਕਹਿ ਕਬੀਰ ਮਨੁ ਮਾਨਿਆ॥*

*ਮਨੁ ਮਾਨਿਆ ਤਉ ਹਰਿ ਜਾਨਿਆ॥*

(ਪੰਨਾ-੬੫੬)

ਇਥੇ ਪ੍ਰੋ. ਬਲਵਿੰਦਰਪਾਲ ਸਿੰਘ ਦੇ ਵਿਚਾਰ ਧਿਆਨ ਦੇਣ ਯੋਗ ਹਨ:

"ਗੁਰੂ ਰਾਮਦਾਸ ਜੀ ਨੇ ਭੁਖ ਤੇ ਦੁਖ ਵਿਚ ਵੀ ਰਬ ਦੀ ਬੰਦਗੀ ਕਰਨ ਦੀ ਦ੍ਰਿੜ੍ਹਤਾ ਕਰਵਾਈ ਹੈ:

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*

(ਪੰਨਾ-੭੫੭)

ਪਰ ਇਸ ਨਾਲ ਕਬੀਰ ਸਾਹਿਬ ਦਾ ਤਰਕ ਜ਼ਰਾ ਵੀ ਮੱਠਾ ਨਹੀਂ ਪੈਂਦਾ। ਦੋਵੇਂ ਗੱਲਾਂ ਇਕੋ ਵੇਲੇ ਸੱਚ ਹਨ। ਕਬੀਰ ਸਾਹਿਬ ਨੇ ਸਾਫ਼-ਸਾਫ਼ ਦਰਸਾਇਆ ਹੈ ਕਿ ਸੰਸਾਰਕ ਵਸਤਾਂ ਮੰਗ ਕੇ ਮੈਂ ਲਾਲਚ ਨਹੀਂ ਕਰ ਰਿਹਾ, ਤੇਰਾ ਨਾਮ ਤਾਂ ਮੇਰੇ ਹਿਰਦੇ ਵਿਚ ਫਬਦਾ ਹੈ। ਗੱਲ ਸਿਰਫ਼ ਇੰਨੀ ਹੈ ਕਿ ਇਹਨਾਂ ਵਸਤਾਂ ਤੋਂ ਬਿਨਾਂ ਗੁਜਾਰਾ ਨਹੀਂ ਹੈ।" (ਸਿੱਖ ਨੈਤਿਕਚਾਰ ਤੇ ਸਮਾਜਿਕ ਆਰਥਿਕ ਵਿਕਾਸ : 2000 : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰਨਾ : 97)

ਗੁਰੂ ਨਾਨਕ ਦੇਵ ਜੀ ਨੇ ਬ੍ਰਾਹਮਣਾਂ ਵਲੋਂ ਖਾਣ ਪਾਣ ਤੇ ਲਾਈਆਂ ਪਾਬੰਦੀਆਂ ਅਤੇ ਸੁੱਚ ਭਿੱਟ ਦੀ ਵੀ ਨਿਖੇਧੀ ਕੀਤੀ :

*ਬਹੁ ਭੇਖ ਕੀਆ ਦੇਹੀ ਦੁਖੁ ਦੀਆ॥*
*ਸਹੁ ਵੇ ਜੀਆ ਅਪਣਾ ਕੀਆ॥*
*ਅੰਨੁ ਨ ਖਾਇਆ ਸਾਦੁ ਗਵਾਇਆ॥*
*ਬਹੁ ਦੁਖੁ ਪਾਇਆ ਦੂਜਾ ਭਾਇਆ॥*

(ਪੰਨਾ-੪੬੭)

ਆਸਾ ਕੀ ਵਾਰ ਵਿਚ ਗੁਰੂ ਸਾਹਿਬ ਨੇ ਸਰੀਰ ਦੀ ਲੋੜ ਲਈ ਖਾਣ ਨੂੰ ਪਵਿੱਤਰ ਦੱਸਿਆ ਹੈ : *"ਖਾਣਾ ਪੀਣਾ ਪਵਿਤਰ ਹੈ ਦਿਤੋਨ ਰਿਜਕ ਸੰਬਾਹੇ।"*

ਪੁਨ :

*"ਅੰਨ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣ।*
*ਪੰਜਵਾਂ ਪਾਇਆ ਘਿਰਤੁ ਤਾਂ ਹੋਆ ਪਾਕ ਪਵਿਤ।"*

ਪਰ ਨਾਮ ਦੇ ਬਿਨਾਂ ਇਹ ਖਾਣਾ ਪੀਣਾ ਨਿੰਦਣ ਯੋਗ ਹੈ:

*ਪਾਪੀ ਸਿਉ ਤਨੁ ਗਡਿਆ ਬੁਕਾ ਪਈਆ ਤਿਤੁ॥*
*ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥*
*ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥*

(ਪੰਨਾ-੪੭੩)

ਇਹ ਸਾਰੇ ਰਸ ਤਾਂ ਹੀ ਭਾਉਂਦੇ ਹਨ ਜੇ ਮਨ ਵਿਚ ਰਾਮ ਨਾਮ ਦਾ ਪ੍ਰਕਾਸ਼ ਹੋਵੇ:

*ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥*

*ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥*
*ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥*
*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥*

(ਪੰਨਾ-੧੬)

ਗੁਰੂ ਨਾਨਕ ਦੇਵ ਜੀ ਦਾ ਅਰਥ ਪ੍ਰਬੰਧ ਕਿਰਤ ਕਰਨ ਅਤੇ ਵੰਡ ਛਕਣ ਤੇ ਆਧਾਰਤ ਹੈ; ਇਹ ਹਰ ਤਰ੍ਹਾਂ ਦੇ ਵਿਤਕਰੇ ਅਤੇ ਸ਼ੋਸ਼ਣ ਦੇ ਵਿਰੁਧ ਹੈ। ਉਸ ਵੇਲੇ ਬ੍ਰਾਹਮਣਾਂ ਅਤੇ ਜੋਗੀਆਂ ਵਲੋਂ ਮੰਗ ਕੇ ਖਾਣ ਦੀ ਰੀਤ ਨੂੰ ਗੁਰੂ ਸਾਹਿਬ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਭੰਡਿਆ ਹੈ :

*ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥*
*ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥*
*ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥*
*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥*

(ਪੰਨਾ-੧੨੪੫)

ਜੋਗੀਆਂ ਨੂੰ ਮੁਖ਼ਾਤਬ ਹੋ ਕੇ ਗੁਰੂ ਸਾਹਿਬ ਕਹਿੰਦੇ ਹਨ :

*ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ॥*
*ਘਰਿ ਘਰਿ ਮਾਗਤ ਲਾਜ ਨਾ ਲਾਗੈ॥*

(ਪੰਨਾ-੯੦੩)

ਵਿਹਲੇ ਰਹਿ ਕੇ ਖਾਈ ਜਾਣ ਦੇ ਗੁਰੂ ਸਾਹਿਬ ਸਖ਼ਤ ਵਿਰੁੱਧ ਹਨ:

*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*
*ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥*

(ਪੰਨਾ-੭੯੦)

*(2) ਸ਼ੋਸ਼ਣ ਦਾ ਵਿਰੋਧ :*

ਮਾਲਿਕ ਭਾਗੋ ਤੇ ਭਾਈ ਲਾਲੋ ਵਾਲੀ ਸਾਖੀ ਅਸੀਂ ਸਾਰੇ ਹੀ ਜਾਣਦੇ ਹਾਂ। ਜਿਸ ਜੁਰਅਤ ਨਾਲ ਗਰੀਬਾਂ ਉਤੇ ਜ਼ੁਲਮ ਅਤੇ ਸਾਧਨ ਹੀਣ ਲੋਕਾਂ ਦੇ ਸ਼ੋਸ਼ਣ ਦੇ ਵਿਰੁੱਧ ਅਵਾਜ਼ ਗੁਰੂ ਨਾਨਕ ਦੇਵ ਜੀ ਨੇ ਉਠਾਈ ਉਸ ਦੀ ਮਿਸਾਲ ਲੱਭਣੀ ਔਖੀ ਹੈ। ਜਿਸ ਤਰ੍ਹਾਂ ਬਾਰ-ਬਾਰ ਕਿਹਾ ਗਿਆ ਹੈ, ਅਧਿਆਤਮਕਤਾ ਗੁਰੂ ਸਾਹਿਬ ਦੀ ਫ਼ਿਲਾਸਫ਼ੀ ਦਾ ਧੁਰਾ ਸੀ ਪਰ ਅਧਿਆਤਮਕਤਾ ਲੋਕਾਂ ਉਤੇ ਜ਼ੁਲਮ ਕਰਕੇ ਨਹੀਂ ਪ੍ਰਾਪਤ ਕੀਤੀ ਜਾ ਸਕਦੀ। ਗੁਰੂ ਸਾਹਿਬ ਨੇ ਉਸ ਵੇਲੇ ਪ੍ਰਚਲਤ ਮਲਿਕ ਭਾਗੋਆਂ ਵਾਲੀ ਜੀਵਨ ਜਾਚ ਨੂੰ ਵੰਗਾਰਿਆ ਤੇ ਕਿਹਾ :

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*

*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥*

(ਪੰਨਾ-੧੪੦)

ਪੁਨ :

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

(ਪੰਨਾ-੧੪੧)

ਕਿਰਤ ਸਬੰਧੀ ਉਹਨਾਂ ਦਾ ਸੰਦੇਸ਼ ਮਿਹਨਤ ਅਤੇ ਈਮਾਨਦਾਰੀ ਨਾਲ "ਦਸਾਂ ਨਹੁੰਆਂ ਦੀ ਕਿਰਤ" ਕਰਨ ਲਈ ਕਹਿੰਦਾ ਹੈ, । ਵਪਾਰੀ ਨੂੰ ਸੱਚਾ ਵਪਾਰ ਕਰਨ ਦੀ ਨੇਕ ਸਲਾਹ ਦਿੰਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ :

*ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ॥*
*ਕਾਰ ਕਮਾਵਿਹ ਸਚ ਕੀ ਲਾਹਾ ਮਿਲੈ ਰਜਾਇ॥*
*ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨਾ ਤਮਾਇ॥*

(ਪੰਨਾ-੫੯)

ਪੁਨ :

*ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ॥*
*ਲਬੁ ਲੋਭੁ ਬੁਰਿਆਈਆਂ ਛੋਡੇ ਮਨਹੁ ਵਿਸਾਰਿ॥*
*ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ॥*

(ਪੰਨਾ-੯੩੬)

*(3) ਧਨ ਦਾ ਕੇਂਦਰੀਕਰਨ, ਦਸਵੰਧ, ਲੰਗਰ :*

ਗੁਰੂ ਨਾਨਕ ਦੇਵ ਜੀ ਅਨੁਸਾਰ ਪਦਾਰਥਕ ਬਹੁਲਤਾ, ਜ਼ਰੂਰੀ ਹੋਣ ਦੇ ਬਾਵਜੂਦ, ਖ਼ੁਸ਼ੀ ਅਤੇ ਸੁਖੀ ਜੀਵਨ ਦਾ ਨਿਰਣਾਇਕ ਆਧਾਰ ਨਹੀਂ ਹੈ। ਇਹ ਗੱਲ ਅਸੀਂ ਆਪਣੇ ਆਲੇ ਦੁਆਲੇ ਆਮ ਵੇਖ ਸਕਦੇ ਹਾਂ। ਧਨ ਦੇ ਕੁਝ ਹੱਥਾਂ ਵਿਚ ਕੇਂਦਰਿਤ ਹੋਣ ਦੀ ਉਹਨਾਂ ਵਿਰੋਧਤਾ ਕੀਤੀ :

*ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*

(ਪੰਨਾ-੪੧੭)

ਕਾਰੂੰ ਦੀ ਸਾਖੀ ਇਸ ਪ੍ਰਥਾਇ ਸਾਡੇ ਸਾਹਮਣੇ ਹੈ।

ਗੁਰੂ ਸਾਹਿਬ ਨੇ ਜਿਥੇ ਉਦਮ ਕਰਨ ਦੀ ਪ੍ਰੇਰਣਾ ਕੀਤੀ ਹੈ, ਉਥੇ "ਭਟਕਣ" ਤੋਂ ਵਰਜਿਆ ਵੀ ਹੈ। ਗੁਰਬਾਣੀ ਉਦਮ ਨੂੰ ਗੁਰਮੁਖ ਦਾ ਗੁਣ ਕਰਕੇ ਸਲਾਹੁੰਦੀ ਹੈ, ਮਤਲਬ ਇਹ ਕਿ ਗੁਰਮੁਖ ਆਲਸੀ ਅਤੇ ਸੁਸਤ ਨਾ ਹੋ ਕੇ ਪੌਰਖੀ ਤੇ ਉਦਮੀ ਹੋਵੇ। ਪਰ ਜਦੋਂ ਮਾਇਆ ਦੇ ਰਾਹ ਪਿਆ ਮਨੁੱਖ ਬੜੀ ਦੌੜ ਧੁੱਪ ਕਰਦਾ ਹੈ, ਤ੍ਰਿਸ਼ਨਾ ਦਾ ਭਜਾਇਆ ਰਾਤ-ਦਿਨ ਭੱਜਾ ਹੀ ਫਿਰਦਾ ਹੈ, ਜ਼ਰਾ ਵੀ ਸੁਸਤਾਉਂਦਾ ਨਹੀਂ, ਤਾਂ ਗੁਰਬਾਣੀ ਇਹਨੂੰ ਭਟਕਣਾ ਕਹਿ ਕੇ ਨਿੰਦਦੀ

ਹੈ। ਇਸੇ ਭਟਕਣਾ ਸਦਕਾ ਕਮਾਇਆ ਧੰਨ ਅੱਜ ਦੀ "ਬਲੈਕ ਮਨੀ" ਕਰਕੇ ਜਾਣਿਆ ਜਾਂਦਾ ਹੈ ਜੋ ਹੋਰਾਂ ਦਾ ਹੱਕ ਮਾਰ ਕੇ ਇਕੱਠਾ ਕੀਤਾ ਗਿਆ ਹੈ।

ਗੁਰੂ ਨਾਨਕ ਦੇਵ ਅਨੁਸਾਰ ਸਦੀਵੀ ਖ਼ੁਸ਼ੀ ਲਈ ਨੈਤਿਕ ਅਤੇ ਅਧਿਆਤਮਕ ਪੱਖ ਦਾ ਮਜਬੂਤ ਹੋਣਾ ਪਦਾਰਥਕ ਅਮੀਰੀ ਤੋਂ ਜ਼ਿਆਦਾ ਜ਼ਰੂਰੀ ਹੈ। ਇਥੇ ਕੁਟਿਲਿਆ ਦੀ ਫ਼ਿਲਾਸਫ਼ੀ ਨਾਲ ਗੁਰਮਤਿ ਦਾ ਵਿਰੋਧਾਭਾਸ ਸਾਫ਼ ਦੇਖਿਆ ਜਾ ਸਕਦਾ ਹੈ। ਕਿਉਂਕਿ ਸਾਰੇ ਜੀਵ ਇਕੋ ਅਕਾਲ ਪੁਰਖ ਦੀ ਸੰਤਾਨ ਹਨ, ਗੁਰੂ ਨਾਨਕ ਦੇ ਅਰਥ ਪ੍ਰਬੰਧ ਵਿਚ ਹਰ ਇਕ ਦੀਆਂ ਮੁਢਲੀਆਂ ਸਰੀਰਕ ਲੋੜਾਂ ਦੀ ਪੂਰਤੀ ਜ਼ਰੂਰੀ ਹੈ। ਇਸ ਲਈ ਜਿਹਨਾਂ ਕੋਲ ਦੌਲਤ ਅਤੇ ਪਦਾਰਥਾਂ ਦੀ ਬਹੁਲਤਾ "ਘਾਲ" ਕਰਕੇ ਆਈ ਹੈ, ਉਹਨਾਂ ਨੂੰ "ਕਿਛ ਹਥੋ ਦੇਇ" ਦੇ ਸਿਧਾਂਤ ਅਧੀਨ ਘੱਟ ਸਾਧਨ ਵਾਲੇ ਵਿਅਕਤੀਆਂ ਦੀਆਂ ਲੋੜਾਂ ਦਾ ਧਿਆਨ ਰੱਖਣਾ ਚਾਹੀਦਾ ਹੈ। ਗੁਰੂ ਸਾਹਿਬ ਆਪਣੀਆਂ ਲੋੜਾਂ ਲਈ, ਚੰਗੇ ਨਿਰਬਾਹ ਲਈ ਧਨ ਕਮਾਉਣ ਦੇ ਵਿਰੁੱਧ ਨਹੀਂ ਹਨ। ਪਰ ਉਹ ਇਹ ਜ਼ਰੂਰ ਕਹਿੰਦੇ ਹਨ ਕਿ ਇਸ ਦੇ ਨਾਲ ਜੇ ਪ੍ਰਮਾਤਮਾ ਦਾ ਨਾਂ ਯਾਦ ਰਹੇ ਤਾਂ ਹੀ ਸਭ ਕੁਝ ਮੁਬਾਰਕ ਹੈ :

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥*

(ਪੰਨਾ-੧੪)

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਉਸ ਅਰਥ ਪ੍ਰਬੰਧ ਦਾ ਸੁਪਨਾ ਲਿਆ ਜਿਸ ਵਿਚ ਆਰਥਕ ਕਦਰਾਂ ਕੀਮਤਾਂ ਦਾ ਅਧਾਰ ਨੈਤਿਕ ਕਦਰਾਂ ਕੀਮਤਾਂ ਰਾਹੀਂ ਨਿਰਧਾਰਿਤ ਹੁੰਦਾ ਹੈ, ਜਿਸ ਵਿਚ ਹੱਥੀਂ ਮਿਹਨਤ ਨੂੰ ਵਡਿਆਇਆ ਗਿਆ ਹੈ ਅਤੇ ਭੇਖ, ਪਾਖੰਡ, ਵਿਹਲੜਪੁਣੇ ਨੂੰ (ਭਾਵੇਂ ਧਰਮ ਦੇ ਨਾਂ ਤੇ ਹੀ ਹੋਵੇ) ਨਿੰਦਿਆ ਗਿਆ ਹੈ। ਇਸ ਪ੍ਰਬੰਧ ਵਿਚ ਭ੍ਰਿਸ਼ਟ ਤਰੀਕਿਆਂ ਨਾਲ ਕਮਾਏ ਗਏ ਧਨ ਦੌਲਤ ਲਈ ਕੋਈ ਥਾਂ ਨਹੀਂ ਅਤੇ ਸਾਧਨਾਂ ਨੂੰ ਕੁਝ ਹੱਥਾਂ ਵਿਚ ਕੇਂਦਰਿਤ ਕਰਨ ਦੀ ਲਾਲਸਾ ਨੂੰ ਫ਼ਜ਼ੂਲ ਦੱਸਿਆ ਗਿਆ ਹੈ। ਇਸ ਅਰਥ ਪ੍ਰਬੰਧ ਵਿਚ ਆਪ ਕਮਾਏ ਧਨ ਦਾ ਵਿਖਾਵਾ ਕਰਨ ਅਤੇ ਇਸ ਨੂੰ ਕੇਵਲ ਆਪਣੇ ਲਈ ਵਰਤਣ ਦਾ ਵੀ ਵਿਰੋਧ ਹੈ। ਇਸ ਦੇ ਉਲਟ ਇਸ ਵਿਚੋਂ ਦਸਵੰਧ ਕੱਢ ਕੇ ਲੰਗਰ ਚਲਾਉਣ ਦੀ ਪ੍ਰੇਰਨਾ ਕੀਤੀ ਗਈ ਹੈ। ਗੁਰੂ ਨਾਨਕ ਦੇਵ ਵਲੋਂ ਦਿੱਤਾ ਗਿਆ "ਗਰੀਬ ਦਾ ਮੂੰਹ ਗੁਰੂ ਦੀ ਗੋਲਕ" ਦਾ ਸੰਕਲਪ "ਅਧਿਆਤਮਕ ਸਮਾਜਵਾਦ" ਦਾ ਸੰਕਲਪ ਸੀ। ਸਚਾਈ ਇਹ ਹੈ ਕਿ ਭਾਰਤੀ ਕੌਮ ਦੀ ਉਸ ਵੇਲੇ ਦੀ ਸਮਾਜਕ ਅਤੇ ਰਾਜਨੀਤਕ ਅਧੋਗਤੀ ਦਾ ਕਾਰਣ ਹੀ ਵਿਅਕਤੀ, ਸਮਾਜ ਅਤੇ ਅਧਿਆਤਮਕਤਾ ਨੂੰ ਨਿਖੇੜ ਕੇ ਦੇਖਣਾ ਸੀ। ਗੁਰੂ ਸਾਹਿਬ ਨੇ ਕੌਮ ਦੇ ਉਥਾਨ ਨੂੰ ਇਹਨਾਂ ਮੁਢਲੀਆਂ ਲੋੜਾਂ ਨਾਲ ਜੋੜ ਕੇ ਇਕ ਮਹਾਨ ਚਿੰਤਕ, ਦਾਰਸ਼ਨਿਕ ਅਤੇ ਸਮਾਜ ਸੁਧਾਰਕ ਹੋਣ ਦਾ ਸਬੂਤ ਦਿੱਤਾ।

### *(4) ਰਾਜ, ਰਾਜਾ ਅਤੇ ਰਾਜੇ ਦਾ ਧਰਮ :*

ਭਾਵੇਂ ਉੱਪਰ ਲਿਖਿਆ ਸਭ ਕੁਝ "ਰਾਜਨੀਤੀ" ਦਾ ਹੀ ਹਿੱਸਾ ਹੈ, ਪਰ ਰਾਜਨੀਤੀ ਬਾਰੇ ਗੁਰੂ ਨਾਨਕ ਦੇਵ ਜੀ ਦੇ ਸਿੱਧੇ ਵਿਚਾਰ ਵੀ ਘੱਟ ਇਨਕਲਾਬੀ ਨਹੀਂ ਸਨ। ਸ. ਤਰਲੋਚਨ ਸਿੰਘ ਅਨੁਸਾਰ ਹਕੂਮਤ ਦੇ ਜ਼ੁਲਮ ਅਤੇ ਤਾਨਾਸ਼ਾਹੀ ਨੂੰ ਬਿਨਾਂ ਕਿਸੇ ਡਰ ਦੇ ਭੰਡਣ ਵਾਲੇ,

ਉਹਨਾਂ ਦੇ ਕੁਸ਼ਾਸਨ ਅਤੇ ਅੱਤਿਆਚਾਰਾਂ ਵਿਰੁੱਧ ਅਵਾਜ਼ ਉਠਾਉਣ ਵਾਲੇ ਗੁਰੂ ਨਾਨਕ ਦੇਵ ਪਹਿਲੇ ਚਿੰਤਕ ਸਨ।" ਉਹਨਾਂ ਕਿਹਾ :

*ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥*
*ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥*

(ਪੰਨਾ-੪੬੮)

ਉਹਨਾਂ ਨੇ ਬਾਬਰ ਦੇ ਧਾੜਵੀਆਂ ਵਲੋਂ ਕੀਤੇ ਜ਼ੁਲਮਾਂ ਦੇ ਵਿਰੁੱਧ ਬੇਖੌਫ਼ ਅਵਾਜ਼ ਬੁਲੰਦ ਕੀਤੀ :

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥*

(ਪੰਨਾ-੭੨੨)

ਉਹਨਾਂ ਨੇ ਧਾਰਮਕ ਆਗੂਆਂ ਵਲੋਂ ਸੱਤਾ ਨਾਲ ਹੱਥ ਮਿਲਾਉਣ ਨੂੰ ਵੀ ਭੰਡਿਆ:

*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥*
*ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥*
*ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥*

(ਪੰਨਾ-੭੨੨)

ਪੁਨ :

*ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥*
*ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥*

(ਪੰਨਾ-੬੬੨)

ਅਤੇ

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥

(ਪੰਨਾ-੬੬੩)

ਸੰਸਾਰ ਦੇ ਪ੍ਰਸਿੱਧ ਵਿਦਵਾਨਾਂ ਅਤੇ ਚਿੰਤਕਾਂ ਨੇ ਰਾਜ ਦੀ ਪ੍ਰਫੁੱਲਤਾ ਲਈ ਰਾਜੇ ਦੇ ਚਰਿੱਤਰ ਬਾਰੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਪਲੈਟੋ ਨੇ ਕਿਹਾ "ਜਦੋਂ ਤਕ ਰਾਜੇ ਦਾਰਸ਼ਨਿਕ ਨਹੀਂ ਬਣਦੇ ਜਾਂ ਦਾਰਸ਼ਨਿਕ ਰਾਜੇ ਨਹੀਂ ਬਣਦੇ ਉਦੋਂ ਤਕ ਸ਼ਹਿਰ ਦੀਆਂ ਮੁਸ਼ਕਲਾਂ ਦੂਰ ਨਹੀਂ ਹੋ ਸਕਦੀਆਂ।"

ਚੀਨ ਦੇ ਮਹਾਨ ਦਾਰਸ਼ਨਿਕ ਕੰਨਫਿਊਸ਼ੀਅਸ ਨੇ ਰਾਜੇ ਦੇ ਵਿਅਕਤੀਗਤ ਨੈਤਿਕ ਗੁਣਾਂ ਅਤੇ ਜਨਤਾ ਦੇ ਨੈਤਿਕ ਗੁਣਾਂ ਵਿਚ ਤਾਲਮੇਲ ਬਿਠਾਉਂਦੇ ਹੋਏ ਕਿਹਾ, "ਜੋ ਆਪਣੇ ਸਦਗੁਣਾਂ ਨਾਲ ਰਾਜ ਕਰਦਾ ਹੈ ਉਸ ਦੀ ਤੁਲਨਾ ਧ੍ਰੂ ਤਾਰੇ ਨਾਲ ਕੀਤੀ ਜਾ ਸਕਦੀ ਹੈ ਜੋ ਹਮੇਸ਼ਾ ਆਪਣੀ ਥਾਂ ਤੇ ਸਥਿਰ ਰਹਿੰਦਾ ਹੈ ਜਦ ਕਿ ਹੋਰ ਤਾਰੇ ਉਸ ਵਲ ਝੁਕਦੇ ਹਨ। ਜੇ ਤੁਸੀਂ ਲੋਕਾਂ ਨੂੰ ਕਾਨੂੰਨ ਨਾਲ ਕਾਬੂ ਕਰਦੇ ਹੋ, ਜੁਰਮਾਨਿਆਂ ਤੇ ਸਜ਼ਾਵਾਂ ਨਾਲ ਉਹਨਾਂ ਤੋਂ ਹੁਕਮ ਮਨਵਾਉਂਦੇ ਹੋ ਤਾਂ ਉਹ ਸਜ਼ਾਵਾਂ ਤੋਂ ਹੀ ਬਚਣਗੇ। ਪਰ ਜੇ ਤੁਸੀਂ ਉਹਨਾਂ ਨੂੰ ਨੈਤਿਕ ਉਤਕ੍ਰਿਸ਼ਟਤਾ

ਨਾਲ ਕਾਬੂ ਕਰਦੇ ਹੋ ਤਾਂ ਉਹ ਆਪਣੀ ਸ਼ਰਮ ਦੀ ਭਾਵਨਾ ਨੂੰ ਕਾਇਮ ਰੱਖਣਗੇ ਅਤੇ ਉਸੇ ਮਾਪ ਦੰਡ ਤੇ ਪੂਰੇ ਉਤਰਨਗੇ।"

ਗੁਰੂ ਨਾਨਕ ਦੇਵ ਦਾ ਰਾਜ ਤੇ ਰਾਜੇ ਦਾ ਸੰਕਲਪ ਇਹਨਾਂ ਮਹਾਨ ਵਿਅਕਤੀਆਂ ਦੇ ਸੰਕਲਪ ਨਾਲ ਤਾਂ ਮਿਲਦਾ ਹੀ ਹੈ, ਉਹਨਾਂ ਅਨੁਸਾਰ ਰਾਜ ਦਾ ਉਦੇਸ਼ ਲੋਕਾਂ ਦੀ ਸੇਵਾ ਹੈ ਤਾਂ ਕਿ ਉਹ ਆਪਣੀ ਪਦਾਰਥਕ ਭਲਾਈ ਅਤੇ ਅਧਿਆਤਮਕ ਚੜ੍ਹਤ ਸੁਨਿਸ਼ਚਿਤ ਕਰ ਸਕਣ :

*ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ॥*
*ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥*

(ਪੰਨਾ-੧੧੯੦)

ਅਸਲ ਵਿਚ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਪ੍ਰਮਾਤਮਾ ਨੂੰ ਸਭ ਤੋਂ ਵੱਡਾ ਰਾਜਾ ਮੰਨਦੇ ਹਨ ਅਤੇ ਪੂਰੇ ਬ੍ਰਹਿਮੰਡ ਨੂੰ ਉਸ ਦੀ ਰਚਨਾ ਅਤੇ ਪੂਰੀ ਮਨੁੱਖ ਜਾਤੀ ਨੂੰ ਉਸਦੀ ਪਰਜਾ। "ੜਾੜੈ ਰੂੜਾ ਹਰਿ ਜੀਉ ਸੋਈ॥ ਤਿਸੁ ਬਿਨੁ ਰਾਜਾ ਅਵਰੁ ਨ ਕੋਈ॥ (ਪੰਨਾ : 936) ਦੁਹਰਾ ਦੇ ਖ਼ਤਰੇ ਨੂੰ ਸਮਝਦੇ ਹੋਏ, ਇਕ ਵਾਰੀ ਫਿਰ ਇਹ ਗੱਲ ਸਪਸ਼ਟ ਕਰਕੇ ਸਮਝ ਲਈਏ ਕਿ ਪੂਰੀ ਗੁਰਬਾਣੀ ਵਿਚਲੀ ਵਿਚਾਰਧਾਰਾ ਗੁਰੂ ਨਾਨਕ ਦੇਵ ਦੀ ਵਿਚਾਰਧਾਰਾ ਹੀ ਹੈ। ਇਸੇ ਸੰਦਰਭ ਵਿਚ ਅਕਾਲ ਪੁਰਖ ਦੇ ਵੱਡਪਣ ਬਾਰੇ ਅਤੇ ਉਸ ਵਿਚੋਂ ਰਾਜੇ ਦੇ ਫ਼ਰਜ਼ਾਂ ਬਾਰੇ ਗੁਰੂ ਅਰਜਨ ਦੇਵ ਜੀ ਦੇ ਕੁਝ ਫੁਰਮਾਨ ਇਸ ਤਰ੍ਹਾਂ ਹਨ:

*ਜਿਸ ਕਾ ਸਾਹਿਬ ਡਾਢਾ ਹੋਇ ਤਿਸ ਨੋ ਮਾਰ ਨ ਸਕੈ ਕੋਇ॥*

ਪੁਨ :

*ਸਿਰ ਸਿਰ ਰਿਜਕ ਸੰਬਾਹੇ ਠਾਕੁਰ ਕਾਹੇ ਮਨ ਭਉ ਕਰਿਆ*

ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਵਾਲੇ ਗੁਣ ਦੁਨਿਆਵੀ ਰਾਜਿਆਂ ਵਿਚ ਦੇਖਣਾ ਲੋਚਦੇ ਹਨ (ਵਿਸ਼ੇਸ਼ ਕਰਕੇ ਨਿਰਭਉ ਤੇ ਨਿਰਵੈਰ ਹੋਣਾ) :

*ਜਹ ਦੇਖਾ ਤਹ ਦੀਨ ਦਇਆਲਾ॥ ਆਇ ਨ ਜਾਈ ਪ੍ਰਭੁ ਕਿਰਪਾਲਾ॥*

(ਪੰਨਾ-੧੦੩੯)

ਪੁਨ :

*ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥*

(ਪੰਨਾ-੧੪੨)

ਉਹਨਾਂ ਦਾ ਵਿਸ਼ਵਾਸ ਹੈ ਕਿ ਰਾਜਾ ਜਨਮ ਤੋਂ ਨਹੀਂ ਹੋ ਸਕਦਾ। ਉਸ ਵਿਚ ਰਾਜਾ ਹੋਣ ਦੀ ਯੋਗਤਾ ਹੋਣੀ ਚਾਹੀਦੀ ਹੈ। ਸੁਭਾਵਿਕ ਹੈ ਕਿ ਰਾਜਾ ਹਰ ਕੋਈ ਵੀ ਨਹੀਂ ਹੋ ਸਕਦਾ

*ਤਖਤਿ ਬਹੈ ਤਖਤੈ ਕੀ ਲਾਇਕ॥ ਪੰਚ ਸਮਾਏ ਗੁਰਮਤਿ ਪਾਇਕ॥*
*ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ॥*
*ਤਖਤਿ ਸਲਾਮੁ ਹੋਵੈ ਦਿਨੁ ਰਾਤੀ॥*
*ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ॥*

*ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ॥*

(ਪੰਨਾ-੧੦੩੯)

ਉਹਨਾਂ ਅਨੁਸਾਰ ਰਾਜਾ ਨਿਆਂ ਕਰਨ ਵਾਲਾ ਹੋਣਾ ਚਾਹੀਦਾ ਹੈ :

*ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥*

(ਪੰਨਾ-੩੫੦)

ਰਾਜੇ ਦੀ ਪਰਜਾ ਵਿਚ ਇੱਜ਼ਤ ਹੋਣੀ ਚਾਹੀਦੀ ਹੈ :

*ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ॥*

(ਪੰਨਾ-੩੫੧)

ਰਾਜੇ ਨੂੰ ਬਿਬੇਕ ਬੁੱਧ ਵਾਲਾ ਹੋਣਾ ਚਾਹੀਦਾ ਹੈ, ਤਾਕਤ ਦੇ ਨਸ਼ੇ ਵਿਚ ਲੜਨ ਭਿੜਨ ਵਾਲਾ ਨਹੀਂ :

*ਰਾਜੇ ਉਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ॥*
*ਨਾਨਕ ਵਿਣੁ ਨਾਵੈ ਨਕੀ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ॥*

(ਪੰਨਾ-੫੯੦)

ਰਾਜਾ ਦਿਆਲੂ ਅਤੇ ਪ੍ਰਜਾਪਾਲਕ ਹੋਣਾ ਚਾਹੀਦਾ ਹੈ। ਉਸ ਕੋਲ ਧਨ ਦੌਲਤ ਪਰਜਾ ਦੇ ਕਲਿਆਨ ਲਈ ਹੋਵੇ, ਆਪਣੇ ਸੁਖ ਆਰਾਮ ਲਈ ਨਹੀਂ। ਪਰਜਾ ਦੀ ਰਖਿਆ, ਉਸ ਦਾ ਪ੍ਰਮੁਖ ਕਤਰਵ ਹੈ।

ਗੁਰੂ ਨਾਨਕ ਦੇਵ ਜੀ ਅਨੁਸਾਰ ਰਾਜੇ ਦਾ ਰਾਜ ਸੱਚ ਤੇ ਆਧਾਰਤ ਹੋਵੇ। ਨਹੀਂ ਤਾਂ ਉਸਦੇ ਸਾਰੇ ਕਰਮ

*"ਕੂੜ ਰਾਜਾ ਕੂੜੁ ਪਰਜਾ ਕੂੜੁ ਸਭ ਸੰਸਾਰ॥*
*ਕੂੜ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰ"*

ਹੋ ਕੇ ਰਹਿ ਜਾਣਗੇ।

ਇਹ ਸਭ ਕੁਝ ਤਾਂ ਹੀ ਹੋ ਸਕਦਾ ਹੈ ਜੇ ਉਸ ਨੇ ਪਹਿਲਾਂ ਆਪਣੀਆਂ ਬੁਰਾਈਆਂ ਉਤੇ ਕਾਬੂ ਪਾਇਆ ਹੋਵੇਗਾ ਅਤੇ ਵਿਅਕਤੀਗਤ ਰੂਪ ਵਿਚ ਉਹ "ਮਨ ਜੀਤੈ ਜਗ ਜੀਤ" ਵਾਲੀ ਅਵਸਥਾ ਵਿਚ ਹੋਵੇਗਾ। ਇਹ ਤਾਂ ਹੋਵੇਗਾ ਜੇ ਪਰਮਾਤਮਾ ਦਾ ਨਾਂ ਉਸ ਦੇ ਮਨ ਵਿਚ ਵਸਦਾ ਹੈ। ਗੁਰੂ ਸਾਹਿਬ ਦਾ ਹੁਕਮ ਹੈ :

*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*

(ਪੰਨਾ-੧੪)

**(5) ਪਰਜਾ :**

ਰਾਜ ਦੇ ਸੰਕਲਪ ਵਿਚ ਰਾਜਾ ਤੋਂ ਬਾਅਦ ਸਭ ਤੋਂ ਮਹੱਤਵਪੂਰਨ ਧਿਰ ਪਰਜਾ ਹੈ।

ਜੇ ਪਰਜਾ ਨਹੀਂ ਹੈ ਤਾਂ ਰਾਜ ਦਾ ਮਤਲਬ ਹੀ ਕੀ ਰਹਿ ਜਾਂਦਾ ਹੈ? ਗੁਰੂ ਨਾਨਕ ਦੇਵ ਦੇ ਵਿਚਾਰਾਂ ਦੇ ਰਾਜ ਦੀ ਪ੍ਰਫੁਲਤਾ ਵਿਚ ਪਰਜਾ ਦਾ ਮਹੱਤਵਪੂਰਨ ਰੋਲ ਹੈ। ਇਸ ਸਬੰਧ ਵਿਚ ਅਸੀਂ "ਗੁਰੂ ਨਾਨਕ ਦੇਵ ਜੀ ਦਾ ਮਨੁੱਖ ਦਾ ਸੰਕਲਪ" ਅਧੀਨ ਕੁਝ ਵਿਚਾਰ ਪਹਿਲਾਂ ਹੀ ਕਰ ਚੁੱਕੇ ਹਾਂ। ਗੁਰੂ ਸਾਹਿਬ ਪਹਿਲੇ ਧਾਰਮਕ ਚਿੰਤਕ ਸਨ ਜਿਨ੍ਹਾਂ ਨੇ ਵਿਸ਼ਵ-ਰਾਜ ਦੀ ਕਲਪਨਾ ਕੀਤੀ। ਉਹਨਾਂ ਦੀ ਪਰਜਾ, ਸੰਗਤ ਦੇ ਰੂਪ ਵਿਚ ਸਾਹਮਣੇ ਆਉਂਦੀ ਹੈ। ਇਹ ਸੰਗਤ ਪਿੰਡ ਜਾਂ ਸ਼ਹਿਰ ਦੀ ਵੀ ਹੋ ਸਕਦੀ ਹੈ ਅਤੇ ਪੂਰੇ ਵਿਸ਼ਵ ਦੀ ਵੀ। ਕਿਉਂਕਿ 'ਨਾਮ' ਦੀ ਖੋਜ ਗੁਰੂ ਸਾਹਿਬ ਦੀ ਹਰ ਕਾਰਵਾਈ ਦਾ ਕੇਂਦਰੀ ਧੁਰਾ ਹੈ, ਗੁਰੂ ਸਾਹਿਬ ਦੀ ਪਰਜਾ ਸਾਧ ਸੰਗਤ ਦਾ ਰੂਪ ਲੈ ਲੈਂਦੀ ਹੈ। ਇਸ ਸੰਗਤ ਦੇ ਗੁਣ ਕੀ ਹਨ? ਉਸ ਦੀ ਜੀਵਨ ਜਾਚ ਕੀ ਹੈ? ਇਸ ਦੀ ਵਿਆਖਿਆ ਗੁਰੂ ਸਾਹਿਬ ਜਪੁਜੀ ਸਾਹਿਬ ਵਿਚ ਕਰਦੇ ਹਨ :

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥*
*ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰੀਤੀਤਿ ॥*

(ਪੰਨਾ-੬)

ਇਹ ਸੰਗਤ ਲੋਕਾਂ ਦਾ ਸਮੂਹ ਹੈ ਜੋ ਸੱਚ ਦੀ ਖੋਜ ਵਿਚ ਹੈ ਅਤੇ ਰੱਬ ਨਾਲ ਜੁੜੀ ਹੋਈ ਹੈ : "ਸਤ ਸੰਗਤਿ ਐਸੀ ਜਾਣੀਐ ਜਿਥੈ ਏਕੋ ਨਾਮ ਵਖਾਣੀਐ॥" ਇਸ ਸੰਗਤ ਦਾ ਅੰਤਮ ਨਿਸ਼ਾਨਾ ਆਪਣੇ ਅੰਦਰਲੀਆਂ ਬੁਰਾਈਆਂ ਨੂੰ ਮਾਰ ਕੇ ਆਪਣੇ ਮਨ ਦਾ ਮੂਲ ਪਛਾਣਨਾ ਹੈ। ਇਸ ਲਈ "ਆਈ ਪੰਥੀ ਸਗਲ ਜਮਾਤੀ ਮਨ ਜੀਤੈ ਜਗ ਜੀਤ" ਇਸ ਦੀ ਮੰਜ਼ਲ ਹੈ। ਸੰਗਤ ਦੇ ਸੰਕਲਪ ਵਿਚ, ਚੰਗੇ ਰਾਜ ਦੀ ਪ੍ਰਾਪਤੀ ਲਈ ਹਰ ਵਿਅਕਤੀ ਦਾ ਯੋਗਦਾਨ ਜ਼ਰੂਰੀ ਹੈ। ਉਸ ਸਮੇਂ ਭਾਰਤ ਦੀ ਸਮਾਜਕ ਅਤੇ ਰਾਜਨੀਤਕ ਦਸ਼ਾ ਵਿਚ ਆਇਆ ਨਿਘਾਰ, ਪਰਜਾ ਵਿਚ ਆਏ ਨਿਘਾਰ ਕਾਰਣ ਹੀ ਹੈ ਜਦੋਂ ਹਰ ਵਿਅਕਤੀ ਕੇਵਲ ਸਵੈ-ਕੇਂਦਰਿਤ ਹੋ ਕੇ ਰਹਿ ਗਿਆ ਸੀ। ਰਾਜਾ ਆਪਣੀ ਐਸ਼ ਵਿਚ, ਬ੍ਰਾਹਮਣ ਤੇ ਖੱਤਰੀ ਉਸ ਦੀ ਚਾਪਲੂਸੀ ਵਿਚ ਅਤੇ ਬੁੱਧੀਜੀਵੀ ਆਪਣੀ ਮੁਕਤੀ ਦੇ ਆਹਰ ਵਿਚ ਮਸਤ ਸਨ, ਜਿਸ ਲਈ ਉਹ ਸੰਸਾਰ ਤਿਆਗ ਕੇ ਜੰਗਲਾਂ ਪਹਾੜਾਂ ਵਿਚ ਜਾ ਬੈਠੇ। ਗੁਰੂ ਸਾਹਿਬ ਨੇ ਜਿੱਥੇ ਰਾਜਿਆਂ ਦੇ ਕਿਰਦਾਰ ਨੂੰ "ਰਾਜੇ ਸ਼ੀਂਹ ਮੁਕਦਮ ਕੁੱਤੇ। ਜਾਇ ਜਗਾਇਨ ਬੈਠੇ ਸੁੱਤੇ" (ਪੰਨਾ : 1288) ਕਹਿ ਕੇ ਭੰਡਿਆ, ਉਹਨਾਂ ਨੇ ਪਰਜਾ ਦੀ ਉਦਸੀਨਤਾ ਅਤੇ ਸਵਾਰਥ ਨੂੰ ਵੀ ਨਹੀਂ ਬਖ਼ਸ਼ਿਆ :

*ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰ ॥*

(ਪੰਨਾ-੪੬੯)

ਉਹਨਾਂ ਨੇ ਜਨਤਾ ਨੂੰ ਇੱਜ਼ਤ ਨਾਲ ਜੀਣ ਲਈ ਪ੍ਰੇਰਿਆ :

*ਜੇ ਜੀਵੈ ਪਤਿ ਲਥੀ ਜਾਇ ਸਭੁ ਹਰਾਮੁ ਜੇਤਾ ਕਿਛੁ ਖਾਇ ॥*

(ਪੰਨਾ-੧੪੨)

ਭਾਈ ਗੁਰਦਾਸ ਅਨੁਸਾਰ ਉਹਨਾਂ ਨੇ ਸਿੱਧਾਂ ਨੂੰ ਵੀ ਦੁਨੀਆਂ ਛੱਡ ਕੇ ਭੱਜ ਆਉਣ ਲਈ ਤਿਰਸਕਾਰਿਆ :

*ਸਿਧ ਛਪ ਬੈਠੇ ਪਰਬਤੀ ਕਉਣ ਜਗਤ ਕਾ ਪਾਰ ਉਤਾਰਾ ॥*

ਇਸ ਰੌਸ਼ਨੀ ਵਿਚ ਏ.ਸੀ. ਬੈਨਰਜੀ ਦੀ ਟਿੱਪਣੀ ਕਿੰਨੀ ਖੋਖਲੀ ਅਤੇ ਨਿਰਾਰਥਕ ਲਗਦੀ ਹੈ, ਇਸ ਬਾਰੇ ਹੋਰ ਚਰਚਾ ਦੀ ਲੋੜ ਨਹੀਂ ਹੈ।

ਪ੍ਰਤੀ ਵਿਅਕਤੀ ਇਸ ਯੋਗਦਾਨ ਨੂੰ ਗੁਰੂ ਸਾਹਿਬ ਨੇ ਸੇਵਾ ਕਿਹਾ ਹੈ। ਧਰਮ ਦੇ ਇਤਿਹਾਸ ਵਿਚ ਅਤੇ ਰਾਜਨੀਤਕ ਸੋਚ ਵਿਚ ਸ਼ਾਇਦ ਇਹ ਪਹਿਲੀ ਵਾਰੀ ਹੈ ਜਦੋਂ ਵਿਅਕਤੀ ਦੀ ਲੋੜ ਰਾਜ ਦੇ ਕੰਮਾਂ ਲਈ ਮਹਿਸੂਸ ਕੀਤੀ ਗਈ, ਉਹ ਵੀ ਸਵੈ-ਇੱਛਾ ਨਾਲ (Voluntarily), ਸੇਵਾ ਦੇ ਰੂਪ ਵਿਚ :

*ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ॥*
*ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥*

(ਪੰਨਾ-੯੯੨)

ਗੁਰੂ ਜੀ ਦੀ ਸਾਧ ਸੰਗਤ ਮਨੁੱਖ ਮਾਤਰ ਦੀ ਸੇਵਾ ਲਈ ਹਰ ਸਮੇਂ ਤਤਪਰ ਹੈ:

*ਸੁਖ ਸੇਵਾ ਅੰਦਰਿ ਰਖਿਐ ਨਦਰਿ ਕਰਹਿ ਨਿਸਤਾਰ ਜੀਉ॥*

ਸਮਾਜ, ਰਾਜ ਅਤੇ ਮਨੁੱਖਤਾ ਦੇ ਉਧਾਰ ਲਈ ਗੁਰੂ ਨਾਨਕ ਦੇਵ ਜੀ ਦੀ ਫ਼ਿਲਾਸਫ਼ੀ ਵਿਚ ਸੇਵਾ ਦਾ ਖ਼ਾਸ ਮਹੱਤਵ ਹੈ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥*

(ਪੰਨਾ-੨੬)

ਦਰਸ਼ਨ ਸਿੰਘ "ਜਪੁਜੀ ਸਾਹਿਬ ਟੈਕਸਟ ਤੇ ਕੰਟੈਕਸਟ" ਵਿਚ ਠੀਕ ਹੀ ਲਿਖਦਾ ਹੈ :

**"ਮਨੁੱਖੀ ਇਤਿਹਾਸ ਵਿਚ ਇਹ ਪਹਿਲੀ ਵਾਰ ਸੀ ਕਿ ਇਕ ਵਿਅਕਤੀ ਨੂੰ ਇੰਨੀ ਮਾਨਤਾ ਅਤੇ ਮਹੱਤਵ ਦਿੱਤਾ ਗਿਆ ਸੀ। ਵਿਅਕਤੀ ਰਾਜਾ ਵੀ ਹੈ ਤੇ ਪਰਜਾ ਵੀ।"**

***(6) ਪ੍ਰਭੁਸੱਤਾ (Sovereignity) :***

ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਵਾਹਿਗੁਰੂ ਨੂੰ ਇਸ ਦੁਨੀਆਂ ਦਾ ਹੀ ਨਹੀਂ, ਪੂਰੇ ਬ੍ਰਹਿਮੰਡ ਦਾ ਕਰਤਾ ਚਿਤਵਿਆ ਹੈ ਅਤੇ ਹਰ ਕਿਸੇ ਦੀ ਡੋਰ ਅਖ਼ੀਰ ਉਸ ਦੇ ਹੱਥ ਦੱਸੀ ਹੈ। ਉਹ ਪੂਰਣ ਰੂਪ ਵਿਚ ਆਜ਼ਾਦ ਹੈ ਅਤੇ ਪ੍ਰਭੂ ਸੱਤਾ ਸੰਪੰਨ ਹੈ :

*ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥*
*ਅਗਮ ਅਗੋਚਰੁ ਰੂਪੁ ਨ ਰੇਖਿਆ॥*
*ਖੋਜਤ ਖੋਜਤ ਘਟਿ ਘਟਿ ਦੇਖਿਆ॥*

(ਪੰਨਾ-੮੩੮)

ਪੁਨ :

*ਆਪੇ ਸਚੁ ਕੀਆ ਕਰ ਜੋੜਿ॥ ਅੰਡਜ ਫੋੜਿ ਜੋੜਿ ਵਿਛੋੜਿ॥*
*ਧਰਤਿ ਅਕਾਸੁ ਕੀਏ ਬੈਸਣ ਕਉ ਥਾਉ॥*
*ਰਾਤਿ ਦਿਨੰਤੁ ਕੀਏ ਭਉ ਭਾਉ॥*
*ਜਿਨਿ ਕੀਏ ਕਰਿ ਵੇਖਣਹਾਰਾ॥ ਅਵਰੁ ਨ ਦੂਜਾ ਸਿਰਜਣਹਾਰਾ॥*

ਗੁਰੂ ਸਾਹਿਬ ਲਈ ਮਨੁੱਖ ਦੁਆਰਾ ਬਣਾਈਆਂ ਦੇਸ਼ਾਂ ਦੀਆਂ ਹੱਦਾਂ ਬੇਮਾਅਨੀ ਹਨ। ਸਾਰੀ ਧਰਤੀ ਉਸ ਅਕਾਲ ਪੁਰਖ ਦੀ ਹੈ ਅਤੇ ਸਭ ਵੰਡੀਆਂ ਮਨੁੱਖ ਦੀ ਬੇਸਮਝੀ ਕਾਰਣ ਹਨ। ਇੰਨਾ ਹੀ ਨਹੀਂ ਗੁਰੂ ਸਾਹਿਬ ਹਰ ਮਨੁੱਖ ਮਾਤਰ ਵਿਚ ਉਸ ਅਕਾਲ ਪੁਰਖ ਦਾ ਰੂਪ ਦੇਖਦੇ ਹਨ। ਫਿਰ ਕੋਈ ਮਨੁੱਖ ਕਿਸੇ ਦਾ ਗ਼ੁਲਾਮ ਕਿਵੇਂ ਹੋ ਸਕਦਾ ਹੈ? ਹਰ ਵਿਅਕਤੀ ਆਪਣੇ ਆਪ ਵਿਚ ਆਜ਼ਾਦ ਹਸਤੀ ਰਖਦਾ ਹੈ।

ਗੁਰੂ ਨਾਨਕ ਦੇਵ ਜੀ ਦਾ ਸਰਕਾਰ ਦਾ ਸੰਕਲਪ ਪੰਚਾਂ ਦੇ ਰੂਪ ਵਿਚ ਹੈ : "ਪੰਚ ਪਰਵਾਨ ਪੰਚ ਪਰਧਾਨ ਪੰਚੇ ਪਾਵਹਿ ਦਰਗਹਿ ਮਾਨ।" ਭਾਈ ਕਾਹਨ ਸਿੰਘ ਨਾਭਾ ਦੇ ਮਹਾਨ ਕੋਸ਼ ਅਨੁਸਾਰ ਪੰਚ ਦਾ ਮਤਲਬ ਹੈ : "ਸਾਧੂ ਜਨ, ਗੁਰਮੁਖ, ਸਿੱਖ ਧਰਮ ਅਨੁਸਾਰ ਪੰਜ ਪਿਆਰੇ ਰਹਿਣੀ ਦੇ ਪੂਰੇ ਪੰਜ ਗੁਰਸਿੱਖ"

ਇਹ ਧਿਆਨ ਦੇਣ ਯੋਗ ਗੱਲ ਹੈ ਕਿ ਪੰਚ ਦਾ ਮਤਲਬ ਕੇਵਲ 'ਪੰਜ' ਸੰਖਿਆ ਤੋਂ ਨਹੀਂ ਹੈ। ਗੁਰੂ ਸਾਹਿਬ ਦਾ ਉਦੇਸ਼ ਇਹੋ ਜਿਹੀ ਪ੍ਰਣਾਲੀ, ਇਹੋ ਜਿਹਾ ਪ੍ਰਬੰਧ ਉਸਾਰਨ ਦਾ ਸੀ ਜਿਸ ਵਿਚ ਰਾਜੇ ਅਤੇ ਪਰਜਾ ਦੇ ਵਿਚਕਾਰ ਇਹੋ ਜਿਹੇ ਦੂਜੀ ਪੰਕਤੀ ਦੇ ਆਗੂ ਹੋਣ ਜੋ ਇਹਨਾਂ ਦੋ ਸਿਰਿਆਂ ਵਿਚ ਇਕ ਕੜੀ ਹੋਣ ਦੇ ਨਾਲ-ਨਾਲ ਲੋੜ ਪੈਣ ਤੇ ਰਾਜੇ ਦਾ ਸਥਾਨ ਗ੍ਰਹਿਣ ਕਰਨ ਦੇ ਯੋਗ ਹੋਣ। ਕਿਉਂਕਿ ਇਹ ਯੋਗਤਾ ਇਕ ਦਿਨ ਵਿਚ ਨਹੀਂ ਆ ਸਕਦੀ, ਪਰਜਾ ਵਿਚੋਂ ਕੁਝ ਵਿਅਕਤੀ ਇਸ ਰੋਲ ਲਈ ਤਿਆਰ ਕੀਤੇ ਜਾਣੇ ਜ਼ਰੂਰੀ ਹਨ ਤਾਂ ਕਿ ਕਿਸੇ ਵੇਲੇ ਵੀ ਖਲਾਅ ਦੀ ਸਥਿਤੀ ਪੈਦਾ ਨਾ ਹੋਵੇ।

### *ਅੰਤਿਮ ਟਿੱਪਣੀਆਂ (Concluding Remarks) :*

"ਜੇ ਕੋਈ ਕਿਸੇ ਮਨੁੱਖ ਦੇ ਅਮਲ ਤੋਂ ਇਹ ਨਹੀਂ ਲਭ ਸਕਦਾ ਕਿ ਉਹ ਕਿਹੜੀ ਜਮਾਤ ਦਾ ਹਿਤੈਸ਼ੀ ਹੈ, ਉਸ ਵਾਸਤੇ ਨਾ ਸਿਰਫ਼ ਰੱਬ, ਮਜ਼ਹਬ ਅਤੇ ਸਾਹਿਤ ਬਲਕਿ ਸਾਰੀ ਜ਼ਿੰਦਗੀ ਹੀ ਬੰਦ ਕਿਤਾਬ ਹੈ :" (ਕਿਸ਼ਨ ਸਿੰਘ : ਗੁਰਬਾਣੀ, ਮਨੁੱਖ ਤੇ ਉਸ ਦੀ ਆਜ਼ਾਦੀ "ਕਲਿਤਾਰਕ" ਸੰਪਾਦਿਤ ਪ੍ਰੀਤਮ ਸਿੰਘ)।

ਗੁਰੂ ਸਾਹਿਬ ਦੇ ਬਾਰੇ ਕੋਈ ਸ਼ਕ ਨਹੀਂ ਹੈ ਕਿ ਉਹ ਕਿੱਥੇ ਅਤੇ ਕਿਸ ਦੇ ਨਾਲ ਖੜ੍ਹੇ ਹਨ। ਉਹਨਾਂ ਨੇ ਮਜਬੂਰ, ਗ਼ਰੀਬ ਅਤੇ ਨੀਵੇਂ ਦਾ ਸਾਥ ਆਪਣੀ ਜ਼ਿੰਦਗੀ ਦਾ ਨਿਸ਼ਾਨਾ ਬਣਾਇਆ।

ਗੁਰੂ ਸਾਹਿਬ ਦੀ ਫ਼ਿਲਾਸਫ਼ੀ ਵਿਚ ਮਨੁੱਖ ਦੇ ਦੋ ਰੂਪ ਹਨ-ਮਨਮੁਖ ਅਤੇ ਗੁਰਮੁਖ। ਗੁਰਬਾਣੀ ਅਨੁਸਾਰ ਕੋਈ ਵੀ ਗੁਣ ਆਪਣੇ ਆਪ ਵਿਚ ਗੁਣ ਨਹੀਂ ਹੈ। ਉਦਾਹਰਣ ਲਈ ਗੁਰਮੁਖ ਦੀ ਦਿਮਾਗੀ ਸ਼ਕਤੀ ਨੂੰ ਉਹ ਅਕਲ, ਸਿਆਣਪ, ਸੁਮੱਤ ਕਰ ਕੇ ਸਲਾਹੁੰਦੀ ਹੈ, ਉਹ ਹੀ ਦਿਮਾਗੀ ਸ਼ਕਤੀ ਜਦੋਂ ਮਨਮੁਖ ਦੀ ਹੁੰਦੀ ਹੈ ਤਾਂ ਉਸ ਨੂੰ ਚੰਚਲਤਾ, ਚਤੁਰਾਈ ਅਤੇ ਦੁਰਮਤ ਕਹਿ ਕੇ ਨਿੰਦਦੀ ਹੈ। ਉਹ ਮਨੋਰਥ ਨੂੰ ਵਸੀਲੇ ਨਾਲੋਂ ਨਿਖੇੜ ਕੇ ਨਹੀਂ ਵੇਖਦੀ। **ਚੁਸਤ ਦਿਮਾਗ ਤੇ ਦਲੇਰੀ ਆਦਿ ਉਦੋਂ ਹੀ ਚੰਗੇ ਗੁਣ ਹਨ ਜਦੋਂ ਸਰਬੱਤ ਦੇ ਭਲੇ ਲਈ ਸਹਾਇਕ ਹੋਣ।** (ਕ੍ਰਿਸ਼ਨ ਸਿੰਘ : ਉਹੀ)।

ਰਾਜਨੀਤੀ ਵਿਚ ਵੀ, ਰਾਜਾ ਹੋਵੇ ਜਾਂ ਪਰਜਾ, ਜੱਜ, ਵਕੀਲ ਜਾਂ ਫ਼ੌਜੀ, ਵਜ਼ੀਰ ਜਾਂ ਅਹਿਲਕਾਰ, ਗੁਰਮੁਖ ਹੀ ਪਰਵਾਨ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਰਾਜੇ ਨੂੰ ਡਰ ਰਹਿਤ

ਹੋਣਾ ਚਾਹੀਦਾਹੈ, ਪਰ ਜ਼ਾਲਮ ਨਹੀਂ। ਉਸ ਲਈ ਬੁੱਧੀਮਾਨ ਹੋਣਾ ਤਾਂ ਜ਼ਰੂਰੀ ਹੈ ਹੀ, ਪਰ ਬਿਬੇਕੀ ਵੀ ਹੋਣਾ ਚਾਹੀਦਾ ਹੈ। ਉਸ ਵਿਚ ਤਰਕ ਸੰਗਤਾਂ, ਸੋਚ ਦੀ ਪਰਿਪੱਕਤਾ, ਵਡੱਪਣ ਅਤੇ ਦੂਰ ਦ੍ਰਿਸ਼ਟਤਾ ਹੋਣੀ ਚਾਹੀਦੀ ਹੈ। ਇਹ ਸਾਰੇ ਗੁਣ ਕੇਵਲ ਉਸ ਵਿਅਕਤੀ ਵਿਚ ਹੀ ਹੋ ਸਕਦੇ ਹਨ ਜਿਸ ਨੂੰ ਗੁਰੂ ਸਾਹਿਬ 'ਗੁਰਮੁਖ' ਕਹਿੰਦੇ ਹਨ:

*ਗੁਰਮੁਖਿ ਰਤਨੁ ਲਹੈ ਲਿਵ ਲਾਇ॥ ਗੁਰਮੁਖਿ ਪਰਖੈ ਰਤਨੁ ਸੁਭਾਇ॥*
*ਗੁਰਮੁਖਿ ਸਾਚੀ ਕਾਰ ਕਮਾਇ॥ ਗੁਰਮੁਖਿ ਸਾਚੇ ਮਨੁ ਪਤੀਆਇ॥*
*ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ॥ ਨਾਨਕ ਗੁਰਮੁਖਿ ਚੋਟ ਨ ਖਾਵੈ॥ ੩੫॥*
*ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨੁ॥*
*ਗੁਰਮੁਖਿ ਪਾਵੈ ਦਰਗਹ ਮਾਨੁ॥ ਗੁਰਮੁਖਿ ਭਉ ਭੰਜਨੁ ਪਰਧਾਨੁ॥*
*ਗੁਰਮੁਖਿ ਕਰਣੀ ਕਾਰ ਕਰਾਏ॥ ਨਾਨਕ ਗੁਰਮੁਖਿ ਮੇਲਿ ਮਿਲਾਏ॥ ੩੬॥*
*ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ॥ ਗੁਰਮੁਖਿ ਪਾਵੈ ਘਟਿ ਘਟਿ ਭੇਦ॥*
*ਗੁਰਮੁਖਿ ਵੈਰ ਵਿਰੋਧ ਗਵਾਵੈ॥ ਗੁਰਮੁਖਿ ਸਗਲੀ ਗਣਤ ਮਿਟਾਵੈ॥*
*ਗੁਰਮੁਖਿ ਰਾਮ ਨਾਮ ਰੰਗਿ ਰਾਤਾ॥ ਨਾਨਕ ਗੁਰਮੁਖਿ ਖਸਮੁ ਪਛਾਤਾ॥*

(ਪੰਨਾ-942)

ਇਸ ਦੀ ਅਣਹੋਂਦ ਵਿਚ ਤਾ "ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭ ਸੰਸਾਰ" ਵਾਲੀ ਗੱਲ ਹੀ ਹੋ ਜਾਂਦੀ ਹੈ ਪਰ ਜਦੋਂ ਤਾਕਤ ਗੁਰਮੁਖ ਦੇ ਹੱਥ ਹੁੰਦੀ ਹੈ ਤਾਂ "ਸਚੇ ਤੇਰੇ ਖੰਡ ਸਚੇ ਬ੍ਰਹਿਮੰਡ" ਵਾਲਾ ਰੂਪ ਪ੍ਰਤੱਖ ਹੋ ਆਉਂਦਾ ਹੈ।

ਗੁਰੂ ਨਾਨਕ ਦੇਵ ਜੀ ਦੀ ਰਾਜਨੀਤੀ ਦੀ ਫ਼ਿਲਾਸਫ਼ੀ ਮਨੁੱਖ ਨੂੰ ਅੰਤਰਵਿਅਕਤੀ (Trans-personal) ਦ੍ਰਿਸ਼ਟੀਕੋਣ ਅਪਣਾਉਣ ਲਈ ਅਤੇ ਜਾਤ, ਦੇਸ਼, ਰੰਗ, ਨਸਲ ਦੇ ਸਾਰੇ ਮੁਫ਼ਾਦਾਂ ਤੋਂ ਉੱਪਰ ਉੱਠਣ ਲਈ ਪ੍ਰੇਰਦੀ ਹੈ। ਪੂਰੇ ਬ੍ਰਹਿਮੰਡ ਨੂੰ ਇਕ ਇਕਾਈ ਦੇ ਰੂਪ ਵਿਚ ਦੇਖਦੀ ਹੈ ਜਿਸ ਨੂੰ ਅਕਾਲ ਪੁਰਖ ਨੇ ਸਿਰਜਿਆ ਹੈ। ਇਹ ਪਰਜਾ ਨੂੰ ਜਾਗਰੂਕ ਰਹਿ ਕੇ ਰਾਜ ਦੀ ਪ੍ਰਫੁੱਲਤਾ ਵਿਚ ਯੋਗਦਾਨ ਪਾਉਣ ਲਈ ਪ੍ਰੇਰਦੀ ਹੈ। ਅੰਤ ਵਿਚ ਦੋ ਵਿਦਵਾਨਾਂ ਦੀਆਂ ਟਿੱਪਣੀਆਂ ਨਾਲ ਇਸ ਚਰਚਾ ਦਾ ਅੰਤ ਕਰਦੇ ਹਾਂ:

ਦਰਸ਼ਨ ਸਿੰਘ ਅਨੁਸਾਰ, **"ਗੁਰੂ ਨਾਨਕ ਨੂੰ ਯਕੀਨ ਸੀ ਕਿ ਜਦੋਂ ਤਕ ਲੋਕਾਂ ਨੂੰ ਉਹਨਾਂ ਦੇ ਸਿਰ ਤੇ ਲਟਕਦੇ ਸੰਤਾਪ ਬਾਰੇ ਜਾਗਰੂਕ ਨਹੀਂ ਕੀਤਾ ਜਾਂਦਾ ਰਾਜਨੀਤਕ ਹੁਕਮਾਂ ਦਾ ਕੋਈ ਅਰਥ ਭਰਪੂਰ ਵਿਰੋਧ ਹੋ ਹੀ ਨਹੀਂ ਸਕਦਾ। ਇਸ ਲਈ ਉਹਨਾਂ ਨੇ ਜਨਤਾ ਨੂੰ ਜਾਗਣ ਅਤੇ ਹਾਰੀ ਹੋਈ ਕੌਮ ਦਾ ਦ੍ਰਿਸ਼ਟੀਕੋਣ ਤਿਆਗਣ ਲਈ ਪ੍ਰੇਰਿਆ ਅਤੇ ਆਪਣੀ ਅੰਦਰੂਨੀ ਤਾਕਤ ਪ੍ਰਤੀ ਜਾਗਰੂਕ ਕੀਤਾ।"**

ਲੈਵੀ ਸਟਰਾਸ ਕਹਿੰਦਾ ਹੈ **"ਜੇ ਲੋਕ ਚੰਗੇ ਜੀਵਨ ਦੀ ਜਾਣਕਾਰੀ ਹਾਸਲ ਕਰਨ ਨੂੰ ਆਪਣਾ ਸਪਸ਼ਟ ਨਿਸ਼ਾਨਾ ਬਣਾ ਲੈਣ ਤਾਂ ਚੰਗਾ ਸਮਾਜ ਅਤੇ ਚੰਗੀ ਰਾਜਨੀਤਕ ਸੋਚ ਆਪੇ ਉਘੜ ਆਉਂਦੀ ਹੈ।"**

ਉੱਪਰ ਕੀਤੀ ਚਰਚਾ ਤੋਂ ਬਾਅਦ ਇਸ ਨਿਰਣੇ ਤੇ ਪਹੁੰਚਣ ਵਿਚ ਕੋਈ ਸ਼ਕ ਨਹੀਂ ਰਹਿ ਜਾਂਦਾ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਪ੍ਰਾਪਤੀ ਵੱਲ ਸੋਚ ਸਮਝ ਕੇ ਐਸੇ ਕਦਮ ਪੁੱਟੇ ਜਿਸ ਦਾ ਅੰਤ ਦੇਸ਼ ਦੀ ਆਜ਼ਾਦੀ ਵਿਚ ਹੋਇਆ ਮੰਨਿਆ ਜਾ ਸਕਦਾਹੈ।

ਗੁਰੂ ਨਾਨਕ ਦੇਵ ਜੀ ਦੇ ਰਾਜਨੀਤਕ ਵਿਚਾਰਾਂ ਦਾ ਵਿਸ਼ਲੇਸ਼ਣ ਕਰਦਿਆਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਮਨੁੱਖੀ ਸਮਾਜ ਦੀ ਅਗਵਾਈ ਕਰਨ ਲਈ ਸਮਰਪਿਤ ਬਿਰਤੀ ਵਾਲੇ, ਦ੍ਰਿੜ ਇਰਾਦੇ ਵਾਲੇ ਤੇ ਨੈਤਿਕ ਪੱਖੋਂ ਅਤਿ ਉੱਚੇ ਮੰਡਲਾਂ ਨੂੰ ਪਹੁੰਚੇ ਸ੍ਰੇਸ਼ਠ ਵਿਅਕਤੀ ਹੀ ਰਾਜ ਤਖ਼ਤ ਉੱਤੇ ਬੈਠਣ ਦੇ ਯੋਗ ਹਨ। ਭ੍ਰਿਸ਼ਟ ਰਾਜੇ, ਮਨੁੱਖੀ ਸਨਮਾਨ ਲਈ ਕਲੰਕ ਹਨ ਤੇ ਉਨ੍ਹਾਂ ਦਾ ਸਹਿਜੇ ਹੀ ਵਿਰੋਧ ਹੋਣਾ ਲਾਜ਼ਮੀ ਹੈ। ਇਸ ਲਈ ਪਰਜਾ ਦਾ ਯੋਗਦਾਨ ਬਹੁਤ ਜ਼ਰੂਰੀ ਅਤੇ ਮਹੱਤਵਪੂਰਨ ਹੈ। ਜਾਗਰੂਕ ਅਤੇ ਦ੍ਰਿੜ ਸੰਕਲਪ ਜਨਤਾ ਹੀ ਆਪਹੁਦਰੇ ਅਤੇ ਜ਼ਾਲਮ ਰਾਜਿਆਂ ਦਾ ਵਿਰੋਧ ਕਰਨ ਦੇ ਸਮਰੱਥ ਹੋ ਸਕਦੀ ਹੈ। ਨੈਤਿਕਤਾ ਤੋਂ ਟੁੱਟੀ ਹੋਈ ਰਾਜਨੀਤੀ ਜ਼ਾਲਮ ਤੇ ਜਾਬਰ ਹੀ ਪੈਦਾ ਕਰੇਗੀ। ਨੈਤਿਕਤਾ ਤੋਂ ਟੁੱਟੀ ਹੋਈ ਪਰਜਾ ਸਵਾਰਥੀ ਹੋਵੇਗੀ ਅਤੇ ਗ਼ੈਰਤਹੀਨ ਜੀਵਨ ਜਿਉਣ ਲਈ ਮਜ਼ਬੂਰ ਹੋਵੇਗੀ।

ਇਸ ਲਈ ਗੁਰੂ ਨਾਨਕ ਦੇਵ ਜੀ ਦੇ ਵਿਚਾਰਾਂ ਦੀ ਰਾਜਨੀਤੀ ਧਰਮ ਦੇ ਅਧੀਨ ਹੈ ਨਾ ਕਿ ਇਸ ਦੇ ਉਲਟ; ਇਹੀ ਸਿੱਖੀ ਦਾ ਮੀਰੀ-ਪੀਰੀ ਦਾ ਸੰਕਲਪ ਹੈ ਅਤੇ ਇਹੀ ਗੁਰੂ ਗੋਬਿੰਦ ਸਿੰਘ ਜੀ ਦੇ ***"ਰਾਜ ਬਿਨਾ ਨਹਿ ਧਰਮ ਚਲੇ ਹੈ, ਧਰਮ ਬਿਨ ਸਭ ਦਲੇ ਮਲੇ ਹੈ"*** ਦਾ ਸੁਨੇਹਾ। ਇਸ ਲਈ ਅਰੰਭ ਵਿਚ ਗੁਰੂ ਨਾਨਕ ਦੇਵ ਜੀ ਦੇ ਦਿੱਤੇ ਇਸ ਫ਼ੁਰਮਾਨ ਤੇ ਅਮਲ ਕਰਨਾ ਜ਼ਰੂਰੀ ਹੈ।

***ਜਉ ਤਉ ਪ੍ਰੇਮ ਖੇਲਣ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***
***ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥***

(ਪੰਨਾ-੧੪੧੨)

ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਦੂਜੇ ਸ਼ਬਦਾਂ ਵਿਚ ਕਿਹਾ :

***"ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸਤ***
***ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ॥"***

(ਜ਼ਫ਼ਰਨਾਮਾ-22)

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ-ਖੇਤਰ

**1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ**

ਹਰ ਸਾਲ ਸਿੱਖ ਗੁਰੂ ਸਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ,ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਵਿਚੋਂ ਸਰਬੋਤਮ ਪੁਸਤਕ ਦੇ ਲੇਖਕ ਨੂੰ 6100/-ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

**2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ**

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਵਧਾਊ ਇਨਾਮ ਦਿੱਤੇ ਜਾਂਦੇ ਹਨ।

**3. ਮਦਰ ਆਫ ਖਾਲਸਾ ਯਾਦਗਾਰੀ ਟਰੱਸਟ**

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਿਤ ਦਾ ਇਮਤਿਹਾਨ ਲੈ ਕੇ ਹਰ ਜੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥਿਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ ਅਤੇ ਇਹ ਟਰੱਸਟ ਉਨ੍ਹਾਂ ਦੀ ਮਾਲੀ ਸਹਾਇਤਾ ਕਰਦਾ ਹੈ।

**4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ**

ਇਨਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਕੀਤਾ ਜਾਂਦਾ ਹੈ ਅਤੇ ਇਹ ਟਰੱਸਟ ਉਨਾਂ ਨੂੰ ਮਾਲੀ ਸਹਾਇਤਾ ਦਿੰਦਾ ਹੈ।

**5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ**

ਇਸ ਟਰੱਸਟ ਦੇ ਮਾਲੀ ਸਹਿਯੋਗ ਨਾਲ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਦੁਆਰਾ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਿਤ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਣ ਕਰਵਾਏ ਜਾਂਦੇ ਹਨ।

**6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ**

ਸਕੂਲ ਦੇ ਵਿਦਿਆਰਥੀਆਂ ਨੂੰ ਵਜੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

## ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| ਲੜੀ ਨੰ. | ਟ੍ਰੈਕਟ ਦਾ ਨਾਮ | ਕੀਮਤ |
|---|---|---|
| 462 | ਗੁਰਮਤਿ ਵਿੱਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼-ਮੱਨੁਖ-ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 6.00 |
| 478 | ਸਿੱਖ ਸਭਿਆਚਾਰ-' ਸ' ਸਭਿਆਚਾਰ | 9.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) in Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485,486 | ਸਿਖੀ ਸਿਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ ਸੰਪੂਰਨ ਜੀਵਨ ਦਾ ਮਾਰਗ | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਿਤ-ਸੰਪੂਰਨ ਜੀਵਨ ਦਾ ਮਾਰਗ | 8.00 |
| 500 | ਸਿੱਖ-ਵਿਦਿਅਕ ਸੰਸਥਾਵਾਂ ਤੇ ਸਿੱਖੀ ਇਤਿਹਾਸ | 6.00 |
| 501 | 'ਚੜ੍ਹਦੀ ਕਲਾ' ਦਾ ਸੰਖੇਪ ਇਤਿਹਾਸ | 10.00 |
| 502 | 'ੴ'ਦਾ ਸਿਧਾਂਤ ਤੇ ਭੂਗੋਲ | 10.00 |
| 503,504 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 505,506 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 507,508 | ਅਜੋਕੇ ਯੁੱਗ ਵਿੱਚ ਖ਼ਾਲਸੇ ਦੀ ਪ੍ਰਸੰਗਿਕਤਾ | 12.00 |
| 509 | creation of the Khalsa | 15.00 |
| 511 | ਦਸਵੰਧ ਪ੍ਰੰਪਰਾ | 12.00 |
| 512 | ਅਨੁਭਉ ਪ੍ਰਕਾਸ਼ | 12.00 |
| 513 | Maharaja Ranjit Singh His Image and In balance At Home and Abroad | 12.00 |
| 514 | ਜਪਹੁ ਏਕ ਨਾਮਾ | 15.00 |
| 515,516 | ਬਾਬਾ ਫਰੀਦ ਜੀ (ਡਾ. ਇੰਦਰਜੀਤ ਸਿੰਘ ਵਾਸੂ) | 15-00 |
| 517,518 | ਬਾਬਾ ਫਰੀਦ ਜੀ (ਸ. ਗੁਰਬਖਸ਼ ਸਿੰਘ ਪਿਆਸਾ) | 15.00 |
| 519 | 21ਵੀਂ ਸਦੀ ਵਿੱਚ ਸਿੱਖ | 12.00 |
| 520-21-22 | ਪਾਕਿਸਤਾਨ ਵਿੱਚ ਗੁਰਦਵਾਰਿਆਂ ਦੀ ਯਾਤਰਾ | 25-00 |
| 523 | ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਜਨੀਤਿਕ ਵਿਚਾਰ | |
| 524 | ਭਗਤ ਤ੍ਰਿਲਚਨ ਜੀ | |
| 525 | ਸਿੱਖਾਂ ਵਿਚ ਮੀਰੀ-ਪੀਰੀ ਦੀ ਧਾਰਨਾ | |